# ਵਰਿਆਮ

ਅਪ੍ਰੈਲ ੧੯੯੧



# ਹੋਲਾ ਮਹੱਲਾ ਸ੍ਰੀ ਭੈਣੀ ਸ਼ਾਹਿਬ ੧੯੯੧



ਉਪਰ : ਆਸਨ ਤੇ ਸਸ਼ੋਭਿਤ ਸ੍ਰੀ ਸ਼ਤਿਗੁਰੂ ਜਗਜੀਤ ਸਿੰਘ ਜੀ ਆਸਾ ਦੀ ਵਾਰ ਦਾ ਕੀਰਤਨ ਸਰਵਨ ਕਰਦੇ ਹੋਏ ।
ਵਿਚਕਾਰ : ਸੰਗਤਾਂ ਦੇ ਅਪਾਰ ਸਮੂਹ ਵਿਚ ਬੈਠੇ ਅਨੰਦ ਕਾਰਜਾਂ ਵਾਲੇ ਜੋੜੇ ।
ਬੱਲੇ : ਸੰਗਤ ਦਾ ਦ੍ਰਿਸ਼ ।

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ










ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਂਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਂਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।

# ਵਰਿਆਮ

ਅਪ੍ਰੈਲ—੧੯੯੧ ਜਿਲਦ—੧੬ ਅੰਕ—੬

ਸੰਕੇਤ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਖਤਰ ਨੰਬਰ ੩-੨-੭੭- ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।



### ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੪.00 ਰੁਪਏ |
| ਸਾਲਾਨਾ ਚੰਦਾ | ੪੦.00 ,, |
| ਤਿੰਨ ਸਾਲ ਵਾਸਤੇ | ੧੦੦.00 ,, |
| ਚਾਰ ਸਾਲ ਵਾਸਤੇ | ੧੨੦.00 ,, |
| ਪੰਜ ਸਾਲ ਵਾਸਤੇ | ੧੫੦.00 ,, |
| ਉਮਰ ਭਰ ਵਾਸਤੇ | ੩੦੦.00 ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੩੦੦.00 |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੨੪੪ ] ਪੀ.ਪੀ.
ਘਰ : ੫੬੨੮੯


ਸੰਪਾਦਕ

## ਸਾਡਾ ਹਾਸਲ

ਇਹ ਜ਼ਰੂਰੀ ਨਹੀਂ ਕਿ ਤੁਸੀਂ ਜੋ ਚਿਤਵੋ ਉਹ ਹੀ ਹੋ ਜਾਵੇ । ਉਹ ਹੋ ਵੀ ਜਾਵੇ ਤਾਂ ਇਹ ਨਿਸਚਿਤ ਨਹੀਂ ਕਿ ਇਹ ਤੁਹਾਡੇ ਨਿਸਚਿਤ ਸਮੇਂ ਤੇ ਹੀ ਹੋਵੇ । ਕਈ ਵਾਰ ਕਿਸੇ ਸਮੇਂ ਬੀਜੀ ਨੇਕੀ ਦਾ ਫਲ ਬਹੁਤ ਬਾਅਦ ਵਿਚ ਮਿਲਦਾ ਹੈ ਅਤੇ ਇਵੇਂ ਹੀ ਬਦੀ ਦੀ ਸਜ਼ਾ ਵੀ ਜ਼ਰੂਰੀ ਨਹੀਂ ਕਿ ਝਟ ਫਟ ਹੀ ਮਿਲ ਜਾਵੇ । ਕਈ ਵਾਰ ਕਿਸੇ ਕਾਰਜ ਨੂੰ ਵਧੀਆ ਬਨਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਗ ਜਾਂਦਾ ਹੈ ਪਰ ਉਸ ਦਾ ਸਿੱਟਾ ਉਲਟ ਨਿਕਲਦਾ ਹੈ ਅਤੇ ਬਹੁਤ ਵਾਰ ਇਸ ਤੋਂ ਉਲਟ ਵਰਤਾਰਾ ਵੀ ਹੋ ਜਾਂਦਾ ਹੈ। ਬਾਕੀ ਹਸਲ ਤਾਂ ਵਿਅਕਤੀ ਦਾ ਜਤਨ ਹੀ ਰਹਿ ਜਾਂਦਾ ਹੈ। ਸੁਹਿਰਦਤਾ ਨਾਲ ਕੀਤਾ ਜਤਨ ਵੀ ਤਾਂ ਆਪਣੇ ਆਪ ਵਿਚ ਇਕ ਬੀਜ ਹੈ ਜਿਸ ਦਾ ਫਲ ਪਤਾ ਨਹੀਂ ਕਦੋਂ ਪੱਕਣਾ ਹੈ । ਉਸ ਫਲ ਦੀ ਪ੍ਰਾਪਤੀ ਬਾਅਦ ਦੀ ਗੱਲ ਹੈ । ਕਈ ਵਾਰ ਆਪਣੇ ਲਾਏ ਬੂਟੇ ਦਾ ਫਲ ਵੀ ਤਾਂ ਹੋਰ ਹੀ ਖਾ ਜਾਂਦੇ ਹਨ । ਕਈ ਵਾਰ ਪੰਛੀ ਜਾਨਵਰ ਹੀ ਤੋੜ ਕੇ ਲੈ ਜਾਂਦੇ ਹਨ। ਪਰ ਇੰਜ ਸਦਾ ਨਹੀਂ ਹੁੰਦਾ । ਪੰਛੀਆਂ, ਜਾਨਵਰਾਂ, ਬੱਚਿਆਂ, ਚੋਰਾਂ ਅਤੇ ਹੋਰਨਾਂ ਵਲੋਂ ਫਲ ਤੋੜਣ ਦੇ ਬਾਵਜੂਦ ਵੀ ਕੁਦਰਤ ਬੀਜਣ ਵਾਲੇ ਨੂੰ ਕੁਝ ਨਾ ਕੁਝ ਦਿੰਦੀ ਹੈ । ਜਦੋਂ ਕਣਕਾਂ ਕਿਸਰੀਆਂ ਹੋਣ ਉਦੋਂ ਗੜੇਮਾਰ ਵੀ ਹੋ ਸਕਦੀ ਹੈ। ਪਰ ਫੇਰ ਵੀ ਕਿਸਾਨ ਅਗੋਂ ਹੋਰ ਫਸਲ ਬੀਜਣ ਦੇ ਆਹਰ ਵਿਚ ਲਗ ਜਾਂਦਾ ਹੈ ਅਤੇ ਕੁਲ ਮਿਲਾ ਕੇ ਉਹਦੀ ਮਿਹਨਤ ਦਾ ਮੁੜ੍ਹਕਾ ਕਦੀ ਤਾਂ ਸੋਨਾ ਬਣਦਾ ਹੈ । ਘਟੋਘੱਟ ਉਹ ਆਸ ਦਾ ਪਲਾ ਤਾਂ ਨਹੀਂ ਛਡਦਾ ਇਹ ਹੀ ਉਸਦੀ ਬਾਦਸ਼ਾਹੀ ਹੁੰਦੀ ਹੈ ਇਹੀ ਮਾਨ ਸਵੈਮਾਨ ਗੌਰਵ ਅਤੇ ਫਕੀਰੀ ਵੀ ।

ਸਾਡਾ ਹਾਸਲ ਵੀ ਵਰਿਆਮ ਬਾਰੇ ਕੀਤਾ ਜਤਨ ਹੀ ਹੈ ।

—ਜਗਦੀਸ਼ ਸਿੰਘ

## ਮੁੱਖ ਪੰਨੇ ਦਾ ਚਿੱਤਰ

ਸਤਿਗੁਰੂ ਜਗਜੀਤ ਸਿੰਘ ਜੀ, ਜਿਨ੍ਹਾਂ ਦੀ ਛਤ੍ਰ ਛਾਇਆ ਹੇਠ ਨਾਮਧਾਰੀ ਹੋਲਾ ਮਹੱਲਾ ਦਾ ਸਮਾਗਮ ਸ੍ਰੀ ਭੈਣੀ ਸਾਹਿਬ ਵਿਚ ਹੋਇਆ । ਇਸ ਅੰਕ ਵਿਚ ਇ[illegible] ਸਮਾਗਮ ਬਾਰੇ ਚਰਚਾ ਹੈ ।

# ਦਿਨ ਇਹ ਵਸਾਖੀ ਦਾ

—ਬਾਬੂ ਫੀਰੋਜ਼ ਦੀਨ ਸ਼ਰਫ਼

ਸਾਂਝੇ ਪੰਜਾਬ ਦਾ ਮਹਿਬੂਬ ਸ਼ਾਇਰ ਬਾਬੂ ਫੀਰੋਜ਼ ਦੀਨ ਸ਼ਰਫ ਕਵੀ ਦਰਬਾਰਾਂ ਦੀ ਜਿੰਦ ਜਾਨ ਸੀ । ਉਸ ਦੀਆਂ ਦੋ ਕਵਿਤਾਵਾਂ ਛਾਪ ਰਹੇ ਹਾਂ । ਵਿਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਪੰਥ ਸਾਜਨ ਦੀ ਗਲ ਹੈ ਅਤੇ ਖ਼ੂਨੀ ਵਿਸਾਖੀ ਸੰਨ ੧੯੧੯ ਵਿਚ ਜਲਿਆਂ ਵਾਲੇ ਬਾਗ ਅਮ੍ਰਿਤਸਰ ਦੇ ਸਾਕੇ ਤੋਂ ਪ੍ਰਭਾਭਤ ਹੋ ਕੇ ਲਿਖੀ ਹੈ ।

## ਵਿਸਾਖੀ

ਕੁੱਖ ਮਾਤਾ ਗੁਜਰੀ ਦੀ ਹਰੀ ਭਰੀ ਕਰਨ ਵਾਲੇ,
ਹੰਮਾਂ ਜਦੋਂ ਭਰਨ ਲੱਗੇ ਮਾੜਿਆਂ ਦੀ ਰਾਖੀ ਦਾ ।
ਖੰਡੇ ਵਾਲੇ ਕੰਡੇ ਵਿਚ ਸੰਗਤਾਂ ਦੇ ਹੌਸਲੇ ਨੂੰ,
ਤੋਲਿਆ ਦਸਮੇਸ਼ ਜੀ ਨੇ, ਪਹਿਲੋਂ ਇੰਜ ਆਖੀ ਦਾ ।
ਖਿੱਚ ਕੇ ਸਰੋਹੀ ਬੋਲੇ ਸੀਸ ਸਾਨੂੰ ਚਾਹੀਦਾ ਏ,
ਦੱਸੋ, ਕੌਣ ਹੁਕਮ ਮੰਨੇ ਏਸ ਵਲੇ ਪਾਖੀ ਦਾ ?
ਸੀਸ ਦੇਣ ਉੱਠਿਆ ਲਾਹੌਰ ਦਾ ਨਗੀਨਾ ਪਹਿਲੋਂ,
ਦਇਆ ਸਿੰਘ ਛੱਡ ਕੇ ਧਿਆਨ ਦੇਖ਼ਾ-ਦੇਖੀ ਦਾ ।
ਗੁੱਸੇ ਵਿਚ ਆਣ ਕੇ ਵਿਖਾਲ ਦਿੱਤਾ ਮੁਖ ਫੇਰ,
ਰੱਤ ਨਾਲ ਰੰਗੀ ਹੋਈ ਤੇਗ਼ ਲੋਹੇ ਲਾਖੀ ਦਾ ।
ਦੂਜਾ, ਤੀਜਾ, ਚੌਥਾ ਫੇਰ ਪੰਜਵਾ ਵੀ ਆਣ ਖਲਾ,
ਖੁਲ੍ਹ ਗਿਆ ਬੂਹਾ ਹੀ ਸ਼ਹੀਦੀਆਂ ਦੀ ਸਾਖੀ ਦਾ ।
ਸਾਹਮਣੇ ਖਲ੍ਹਾਰ ਜ਼ਿੰਦਾ ਪੰਜ ਪਿਆਰੇ ਗੁਰੂ ਬੋਲੇ,
ਵੇਖ ਲੋ ਪਰੇਮੀਓ ! ਪਰੇਮ ਇੰਜ ਗਾਖੀ ਦਾ ।
ਦੂਜੇ ਦਿਨ ਅੰਮ੍ਰਿਤ ਛਕਾ ਕੇ ਇਹਨਾਂ ਪਿਆਰਿਆਂ ਨੂੰ,
ਪੰਜਾਂ ਨੂੰ ਹੀ ਵਰ ਦਿੱਤਾ ਮੂੰਹੋ ਸਵਾ-ਲਾਖੀ ਦਾ ।
ਉਹਨਾਂ ਨੂੰ ਛਕਾਇਆ ਨਾਲੇ ਉਨ੍ਹਾਂ ਹੱਥੋਂ ਆਪ ਛੱਕਿਆ,
ਵਾਹ ਗੁਰੂ 'ਗੋਬਿੰਦ' ਕਿਤੇ, ਕਿਤੇ ਚੇਲਾ ਭਾਖੀ ਦਾ ।
ਇੱਕੋ ਬਰਨ, ਇੱਕੋ ਜਾਤ ਵਾਲਾ ਸੂਰਜ ਚਾੜ੍ਹ ਦਿੱਤਾ,
ਦੀਵਾ ਗੁਲ ਕੀਤਾ ਊਚ ਨੀਚ ਦੀ ਦਵਾਖੀ ਦਾ ।
ਸਿੱਖੀ ਵਾਲੀ ਨੀਂਹ ਜਦੋਂ ਰੱਖੀ ਗਈ ਕੇਸਗੜ੍ਹ,
ਉਸੇ ਦਿਨੋਂ ਸ਼ੁਭ ਹੋਇਆ ਦਿਨ ਇਹ ਵਿਸਾਖੀ ਦਾ ।
'ਸ਼ਰਫ਼' ਹੱਥ ਪੱਛ ਕੇ ਗੁਲਾਬੀ ਫੁੱਲ ਟੁੱਟਦਾ ਏ,
ਸੀਸ ਦੇ ਕੇ ਪ੍ਰੀਤ ਦਾ ਸਵਾਦ ਵੇਖੀ ਚਾਖੀ ਦਾ ।

## ਖ਼ੂਨੀ ਵਿਸਾਖੀ

ਲਿਖਾਂ ਕੀ ਮੈਂ, ਕਲਮ ਨਾ ਲਿਖਦੀ ਏ,
ਜੋ ਜੋ ਜ਼ੁਲਮ ਦਾ ਹੋਇਆ ਸਾਮਾਨ ਏਥੇ ।
ਮਲਕੁਲ-ਮੌਤ ਦਾ ਰੂਹ ਵੀ ਕੰਬਦਾ ਏ,
ਕਰਦਾ ਜਦੋਂ ਵੀ ਕਦੇ ਧਿਆਨ ਏਥੇ ।
ਮਿਸਲ ਕਣਕ ਦੇ ਸੀਨੇ ਵਿਚ ਫੱਟ ਹੋਇਆ,
ਵਾਂਗ ਜਵਾਂ ਦੇ ਭੁੱਜੇ ਜਵਾਨ ਏਥੇ ।
ਸ਼ਰਬਤ ਅਜਲ ਦਾ ਪੀ ਗਏ ਸਮਝ ਅੰਮ੍ਰਿਤ,
ਖਾ ਖਾ ਗੋਲੀਆਂ ਮੋਏ ਇਨਸਾਨ ਏਥੇ ।
ਜਦੋਂ ਤੀਕ ਹੈ ਇਹ ਜ਼ਮੀਨ ਕਾਇਮ,
ਕਹਿੰਦਾ ਰਹੇਗਾ ਇਹ ਆਸਮਾਨ ਏਥੇ ।
ਭਾਰਤ ਮਾਤਾ ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋਏ ਕੁਰਬਾਨ ਏਥੇ ।

ਨੌ-ਨਿਹਾਲ ਕਈ ਜੜ੍ਹਾਂ ਤੋਂ ਪੁੱਟ ਸੁੱਟੇ,
ਜਹੀਆਂ ਸਖ਼ਤ ਅਨ੍ਹੇਰੀਆਂ ਛੁੱਟੀਆਂ ਸਨ ।
ਇਹ ਉਹ ਬਾਗ ਹੈ ਜਿਦ੍ਹੇ ਵਿਚ, ਹਾਏ ਹਾਏ,
ਮਦਨ ਮੋਹਨ ਜਿਹੀਆਂ ਕਲੀਆ ਟੁੱਟੀਆ ਸਨ ।
ਰਤਨ ਦਈ ਨੇ ਲਾਲ ਨੌਰਤਨ ਬਦਲੇ,
ਬਹਿ ਕੇ ਰਾਤ ਦਿਨ ਮੀਢੀਆਂ ਪੁੱਟੀਆਂ ਸਨ ।
ਕਈਆਂ ਨੱਥਾਂ ਦੇ ਲਾਲ, ਗੁਆਚ ਗਏ ਸਨ,
ਗਈਆਂ ਕਈ ਸੁਹਾਗਣਾਂ ਲੁੱਟੀਆਂ ਸਨ ।
ਨਾਮ-ਲੇਵਾ ਨਾ ਕਈਆਂ ਦਾ ਰਿਹਾ ਕੋਈ,
ਹੋ ਗਏ ਔਂਤਰੇ ਕਈ ਖ਼ਾਨਦਾਨ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਨੌਕਰ ਸ਼ਾਹੀ ਨੇ ਪਾਇਆ ਅਨ੍ਹੇਰ ਐਸਾ,
ਏਥੇ ਕਈ ਖ਼ਾਨੇ ਬੇਚਿਰਾਗ ਹੋ ਗਏ ।
ਵਾਂਗ ਬੁਲਬਲਾਂ ਦੇ ਕਰਨ ਵੈਣ ਮਾਪੇ,
ਕਈ ਫੁੱਲ ਵੈਰਾਨ ਵਿਚ ਬਾਗ਼ ਹੋ ਗਏ ।
ਏਥੇ ਚੰਦ ਜਿਹੇ ਵੀਰ ਕਈ ਗੁੰਮ ਹੋ ਗਏ,
ਭੈਣਾਂ ਪਿਟਦੀਆਂ ਦੇ ਸੀਨੇ ਦਾਗ਼ ਹੋ ਗਏ ।
ਕਈਆਂ ਨਾਰਾਂ ਨੇ ਖ਼ੂਨ ਦੀ ਧੜੀ ਲਾਈ,
ਨਾਲ ਟੱਕਰਾਂ ਪਾਸ਼ ਦਮਾਗ਼ ਹੋ ਗਏ ।
ਖੁਲ੍ਹੇ ਕੇਸ ਪਰਾਂਦੜਾ ਹੱਥ ਫੜਿਆ,
ਆਵਣ ਡਾਇਰ ਵੀ ਲਾਹੁਣ ਮੁਕਾਣ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਇਹ ਅਜ ਰੂਹ ਸ਼ਹੀਦਾਂ ਦੇ ਆਖਦੇ ਨੇ ,
'ਡਾਇਰ ਕੀਤੀਆਂ ਏਥੇ ਨਿਲੱਜੀਆਂ ਸਨ ।
ਏਥੇ ਵਾਂਗ ਕਬੂਤਰਾਂ ਤੜਫਦੇ ਸਾਂ ,
ਸਾਨੂੰ ਏਸ ਥਾਂ ਗੋਲੀਆਂ ਵੱਜੀਆਂ ਸਨ ।
ਲੀਰਾਂ ਲੀਰਾਂ ਸੀ ਹਸਤੀ ਦਾ ਹੋਇਆ ਜਾਮਾ ,
ਲੜਫਾਂ ਲੱਥੀਆਂ, ਉੱਡੀਆਂ ਧੱਜੀਆਂ ਸਨ ।
ਰੁਲਦੇ ਰਹੇ ਸਾਂ ਰਾਤ ਭਰ ਕਫ਼ਨ ਬਾਝੋਂ ,
ਲਾਸ਼ਾਂ ਕਿਸੇ ਨਹੀਂ ਸਾਡੀਆਂ ਕੱਜੀਆਂ ਸਨ ।
ਕਿਤੇ ਤਸਬੀਆਂ ਕਿਤੇ ਜਨੇਊ ਟੁੱਟੇ ,
ਰੁਲੇ ਮਿੱਟੀ ਵਿੱਚ ਕੰਘੇ ਕਿਰਪਾਨ ਏਥੇ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਸ਼ਹਿਰ ਵਿਚ ਉਹ ਢਿੱਡ ਦੇ ਭਾਰ ਚੱਲੇ ,
ਅੱਗੇ ਕਿਸੇ ਦੇ ਜਿਹੜੇ ਨਾ ਝੁਕਦੇ ਸਨ ।
ਕਿਤੇ ਗ਼ਜ਼ਬ, ਬੱਧੀ ਹੋਈ ਟਿਕਟਿਕੀ ਸੀ ,
ਤਾਜ਼ਿਆਨੇ ਪਏ ਕਈਆਂ ਨੂੰ ਠੁਕਦੇ ਸਨ ।
ਲਾਹ ਲਾਹ ਕੇ ਘੁੰਡ ਜ਼ਨਾਨੀਆਂ ਦੇ ,
ਕਿਤੇ ਮੂੰਹ ਉੱਤੇ ਜ਼ਾਲਮ ਥੁੱਕਦੇ ਸਨ ।
ਗੁੰਚੇ ਮੁਖ ਵਾਲੇ ਨੌਨਿਹਾਲ ਕਿਧਰੇ ,
ਵਾਂਗ ਦਾਣਿਆਂ ਦੇ ਧੁੱਪੇ ਸੁੱਕਦੇ ਸਨ ।
ਬੇੜੀ ਵਾਂਗ ਪਿਆ ਅੰਬਰ ਡੋਲਦਾ ਸੀ ,
ਆਇਆ ਜ਼ੁਲਮ ਦਾ ਜਿਹਾ ਤੂਫਾਨ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਇਕਦਰ ਕਹੇ ਇਤਫ਼ਾਕ ਹੁਣ ਸ਼ਾਮ ਪੈ ਗਈ ,
ਘਰ ਨੂੰ ਆਉ ਜੇ ਭੁੱਲੇ ਸਵੇਰ ਦੇ ਹੋ ।
ਖ਼ਾਰ ਖਾ ਖਾ ਗੱਲਾਂ ਨਿਕਾਰੀਆਂ ਤੋਂ ,
ਕਿਉਂ ਪਏ ਰਾਹ ਵਿਚ ਕੰਡੇ ਖਿਲੇਰਦੇ ਹੋ ?
ਐਵੇਂ ਸੂਤ ਦੀ ਛਲੀ ਉਘੇੜਦੇ ਹੋ ,
ਐਵੇਂ ਮੱਕੀ ਦੀ ਛੱਲੀ ਉਟੇਰਦੇ ਹੋ ।
ਪਾਣੀ ਪੀ ਪੀ ਇੱਕੋ ਗਿਲਾਸ ਅੰਦਰ ,
ਕੀਤੀ ਕਤਰੀ ਤੇ ਪਾਣੀ ਫੇਰਦੇ ਹੋ ।
ਰੱਖੋ ਉਹਦੀ ਅਬਰੂ ਤਾਂ ਕੁਝ, ਜਿਹੜਾ ,
ਰੁਲਿਆ ਖ਼ੂਨ ਹਿੰਦੂ ਮੁਸਲਮਾਨ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

'ਦੀਪਕ' ਵਿਚ ਸਵਰਾਜ ਇਹ ਸੁਰਾਂ ਲਾਵੇ ,
ਕੋਲੇ ਹੋ ਕੇ ਤੇ, ਸੜ ਬਲ ਕੇ ਤੇ ।



ਦੁੱਧ ਵਾਂਗ ਹੋ ਗਿਆ ਉਬਾਲ ਠੰਢਾ ,
ਲੀਡਰ ਜੇਲ੍ਹ ਅੰਦਰ ਘੱਲ ਘੱਲ ਕੇ ਤੇ ।
ਚੰਗੀ 'ਸ਼ੌਕਤ' ਤੇ 'ਗਾਂਧੀ' ਦੀ 'ਲਾਜ' ਰੱਖੀ ,
ਬਹਿ ਗਏ ਮੰਦਰ ਮਸੀਤਾਂ ਹੁਣ ਮੱਲ ਕੇ ਤੇ ।
ਚੰਗੀ ਤਰ੍ਹਾਂ ਪੰਜਾਬ ਨੂੰ ਦਾਗ ਲਾਇਆ ,
ਕਾਲਖ ਝਗੜਿਆਂ ਦੀ ਮੂੰਹ ਤੇ ਮੱਲ ਕੇ ਤੇ ।
ਲਾ ਲਾ ਤਿਲਕ, ਮਹਿਰਾਬ ਕੀ ਦੱਸਦੇ ਹੋ ?
ਲੱਥੀ ਹੋਈ ਏ ਇੱਜ਼ਤ ਤੇ ਆਣ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਇਕਦਰ ਮਾਦਰੇ-ਹਿੰਦ ਪੁਕਾਰਦੀ ਏ ,
ਕਦੋਂ ਹੋਣਗੇ ਪੂਤ ਸਪੂਤ ਮੇਰੇ ?
ਲੱਛੇ ਕਾਲੀਆਂ ਜ਼ੁਲਫਾਂ ਦੇ ਰੇਸ਼ਮੀ ਹੁਣ ,
ਹੋ ਗਏ ਗ਼ਮ ਅੰਦਰ ਚਿੱਟਾ ਸੂਤ ਮੇਰੇ ।
ਡਾਕਾ ਮਾਰ ਕੇ ਪਾਰ ਦੇ ਡਾਕੂਆਂ ਨੇ ,
ਲੁਟ ਲਏ ਨੇ ਲਾਲ ਯਾਕੂਤ ਮੇਰੇ ।
ਗੰਢੀ ਜਾਏਗੀ ਕਦੋਂ ਇਹ ਤੰਦ ਤਾਣੀ ,
ਕਦੋਂ ਹੋਣਗੇ ਕਾਰਜ ਸਭ ਸੂਤ ਮੇਰੇ ।
'ਸ਼ਰਫ' ਕਾਫਲੇ ਵਾਲੇ ਤਾਂ ਕੂਚ ਕਰ ਗਏ ,
ਬਾਕੀ ਛੱਡ ਗਏ ਨੇ ਦਾਸਤਾਨ ਏਥੇ ।
ਭਾਰਤ ਮਾਤ ਦੇ ਸੱਚੇ ਸਪੂਤ ਪਿਆਰੇ ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ ।

ਹੋਲੇ ਮਹੱਲੇ ਦੇ ਅਵਸਰ ਤੇ

# ਗੁਰੁ ਤੀਰਥੁ ਦਰੀਆਉ

**—ਜਗਦੀਸ਼ ਸਿੰਘ—**

...ਅਰ ਮਨੁੱਖਾਂ ਦਾ ਮੇਲਾ ਜਿਥੇ ਹੋਵੇ ਤਾਂ ਗੁਰਮੁਖਾਂ ਦਾ ਮੇਲਾ ਹੋਵੇ। ਮਨਮੁਖਾਂ ਦੀ ਸੰਗਤ ਤੇ ਰਖ ਲਈਂ...

ਸਤਿਗੁਰੂ ਰਾਮ ਸਿੰਘ ਜੀ ਨੇ ਉਪ੍ਰੋਕਤ ਵਾਕ ਨੂੰ ਅਰਦਾਸ ਵਿਚ ਹਰ ਸਮੇਂ ਦ੍ਰਿੜਾਉਣ ਲਈ ਸਿੱਖਾਂ ਨੂੰ ਹੁਕਮ ਕੀਤਾ ਹੈ ਅਤੇ ਹਰ ਨਾਮਧਾਰੀ ਦੀ ਅਰਦਾਸ ਦਾ ਇਹ ਅੰਗ ਹੈ ਕਿ ਗੁਰਮੁਖਾਂ ਦਾ ਮੇਲਾ ਹੋਵੇ।

ਜਦੋਂ ਅਸੀਂ ਗੁਰਬਾਣੀ ਨੂੰ ਵਾਚਦੇ ਹਾਂ ਤਾਂ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਬਾਣੀ ਵਿਚ ਵੀ ਮਨੁੱਖਾਂ ਦਾ ਵਰਗੀਕਰਨ ਕਿਸੇ ਮਜ਼ਹਬ ਜਾਤ ਜਾਂ ਸ਼੍ਰੇਣੀ ਦੇ ਆਧਾਰ ਤੇ ਨਹੀਂ ਕੀਤਾ ਸਗੋਂ ਕਰਮਾਂ ਅਤੇ ਗੁਣ ਔਗਣਾਂ ਦੇ ਆਧਾਰ ਤੇ ਕੀਤਾ ਹੈ। ਕਿਸੇ ਵਿਅਕਤੀ ਨੂੰ ਉਸਦੇ ਹਿੰਦੂ, ਮੁਸਲਮਾਨ, ਪੰਡਿਤ, ਜੋਗੀ ਜਾਂ ਸਨਿਆਸੀ ਆਦਿਕ ਹੋਣ ਕਰਕੇ ਸਲਾਹਿਆ ਜਾਂ ਨਿੰਦਿਆ ਨਹੀਂ ਗਿਆ। ਜਿਹੜੇ ਲੋਕ ਕਿਸੇ ਵੀ ਭੇਖ ਜਾਂ ਮਜ਼ਹਬ ਦੇ ਹੋਣ ਪਰ ਉਹ ਕਰਮਾਂ ਕਰਕੇ 'ਗੁਰਮੁਖ' 'ਭਗਤ' 'ਸਚਿਆਰ' 'ਹੰਸ' 'ਸੰਜੋਗੀ' ਅਤੇ 'ਗੁਣਵੰਤ' ਹੋਣ ਉਹਨਾਂ ਨੂੰ ਪਰਵਾਨਗੀ ਦਿਤੀ ਗਈ ਹੈ ਅਤੇ ਸਿਫਤ ਸਾਲਾਹ ਕੀਤੀ ਗਈ ਹੈ ਅਤੇ ਜਿਹੜੇ ਲੋਕ 'ਮਨਮੁਖਿ', 'ਸਾਕਤ', 'ਕੂੜਿਆਰ', 'ਬਗਲੇ', ਵਿਜੋਗੀ ਅਤੇ ਅਉਗਣਵੰਤ ਹੋਣ ਉਹਨਾਂ ਦੀ ਨਖੇਧੀ ਕੀਤੀ ਗਈ ਹੈ। ਰਿਸ਼ਤੇਦਾਰੀ ਜਾਂ ਬਰਾਦਰੀ ਦੇ ਆਧਾਰ ਤੇ ਸਾਂਝ ਨਹੀਂ ਦਰਸਾਈ ਸਗੋਂ ਸਚੇ ਗੁਣਾਂ ਦੇ ਆਧਾਰ ਤੇ ਸਾਂਝ ਪਾਉਣ ਦਾ ਆਦੇਸ਼ ਹੈ। ਗੁਰੂ ਨਾਨਕ ਦੇਵ ਜੀ ਦਾ ਤਾਂ ਕਥਨ ਹੈ ਹੀ ਕਿ :—

"ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ,
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਂਝ ਕਰੀਜੈ,
ਸਾਂਝ ਕਰੀਜੈ ਗੁਣਾ ਕੇਰੀ ਛੋਡਿ ਅਵਗਣ ਚਲੀਐ"
(ਸੂਹੀ ਛੰਤ)

ਪਰ ਇਸ ਦੇ ਉਲਟ ਰਿਸ਼ਤੇਦਾਰੀਆਂ ਦੇ ਸੰਬੰਧਾਂ




ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਲੇ ਮਹੱਲੇ ਨੂੰ ਮਹਾਨ ਦੇਵੀ ਪ੍ਰਯੋਜਨ ਦੇ ਰੂਪ ਵਿਚ ਵਿਕਸਤ ਕੀਤਾ ਹੈ। ਸੰਨ ੧੯੬੬ ਨੂੰ ਦਿਲੀ ਦੇ ਹੋਲਾ ਸਮੇਂ ਧਰਮ ਸੰਮੇਲਨ ਵਿਚ ਸਤਿਗੁਰੂ ਜੀ ਕੋਲ ਬੈਠੇ ਸੰਤ ਕਿਰਪਾਲ ਸਿੰਘ ਜੀ ਰੂਹਾਨੀ ਮਿਸ਼ਨ ਵਾਲੇ ਅਤੇ ਮਾਈਕ ਤੇ ਕਾਕਾ ਕਾਲੇਲਕਰ।

ਬਾਰੇ ਲਿਖਿਆ ਹੈ :—

"ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ
ਮਾਇਆ ਮੋਹ ਪਸਾਰੀ"

ਪੌਰਾਨਿਕ ਕਾਲ ਦੀ ਜਿਸ ਅਹਿਮ ਘਟਨਾ ਤੋਂ ਹੋਲੀ-ਹੋਲਾ-ਮਹੱਲਾ ਮੇਲਿਆਂ ਦਾ ਆਰੰਭ ਹੋਇਆ ਉਹ ਭਗਤ ਸ਼੍ਰੋਮਣੀ ਗੁਰਮੁਖ ਪ੍ਰਹਿਲਾਦ ਬਾਲਕ ਵਲੋਂ ਆਪਣੇ ਹੀ ਪਿਤਾ ਮਨਮੁਖ ਸਾਕਤ ਤੇ ਕੂੜੀਆਰੇ ਹਰਨਾਕਸ਼ਪ ਨਾਲ ਟੱਕਰ ਸੀ। ਹੋਰਨਾਂ ਤਸੀਹਿਆਂ ਬਾਅਦ ਭਗਤ ਨੂੰ ਰਾਮ ਦੇ ਰਾਹ ਤੋਂ ਸਦਾ ਲਈ ਲਾਂਭੇ ਕਰਨ ਵਾਸਤੇ ਭੂਆ ਹੋਲਿਕਾ ਜੀ ਨੇ ਜਤਨ ਕੀਤਾ। ਬਾਲ ਪ੍ਰਹਿਲਾਦ ਨੂੰ ਸਾੜਣ ਵਾਸਤੇ ਭੂਆ ਇਕ ਵਰਦਾਨੀ ਚਦਰ ਵਲੇਟ ਕੇ ਬੈਠੀ ਅਤੇ ਗੋਦ ਵਿਰ ਭਤੀਜੇ ਪ੍ਰਹਿਲਾਦ ਨੂੰ ਲਿਆ। ਅੱਗ ਦੀਆਂ ਲਪਟਾਂ ਵਿਚ ਉਹ ਖੁਦ ਭਸਮ ਹੋ ਗਈ ਅਤੇ ਪ੍ਰਹਿਲਾਦ ਬਚ ਗਿਆ। ਲੋਹੇ ਦੇ ਤਪਦੇ ਥੰਮ ਨੂੰ ਜੱਫੀਆਂ ਪੁਆਉਣ ਤੋਂ ਵੀ ਬਾਲ ਭਗਤ ਦਾ ਵਾਲ ਵਿੰਗਾ ਨਾ ਹੋਇਆ ਤਾਂ ਪਿਤਾ ਆਪਣੇ ਪੁੱਤਰ ਨੂੰ ਖਤਮ ਕਰਨ ਵਾਸਤੇ ਤਲਵਾਰ ਲੈ ਕੇ ਖੜਾ ਹੋ ਗਿਆ ਪਰ ਗੁਰਮੁਖ ਭਗਤ ਨੇ ਮੌਤ ਤੋਂ ਵੀ ਬੇਖੌਫ ਹੋ ਕੇ ਐਲਾਨ ਕੀਤਾ :—

"ਇਕ ਰਾਮ ਨ ਛੋਡਉ ਗੁਰਹਿ ਗਾਰਿ
ਮੋਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ"
(ਬਸੰਤ ਕਬੀਰ)

ਉਸ ਵੇਲੇ ਬੇ-ਮੁਖ ਹਰਨਾਕਸ਼ ਨੂੰ ਪਛਾੜਣ ਵਾਸਤੇ ਅਤੇ ਆਦਿ ਜੁਗਾਦਿ ਸੰਤਾਂ ਦੀ ਰਖਿਆ ਦੀ ਗਾਰੰਟੀ ਦੇਣ ਵਾਸਤੇ ਹਰਿ ਆਪ :

"ਥੰਮ ਪਾੜਿ ਪਰਗਟਿਆ ਨਰ ਸਿੰਘ ਰੂਪ ਅਨੂਪ ਅਨਾਦਿ"

ਹੋਲਿਕਾ ਸੜਣ, ਹਰਨਾਕਸ਼ਪ ਮਰਨ ਅਤੇ ਪ੍ਰਹਿਲਾਦ ਦੀ ਜਿੱਤ ਦੀ ਖਬਰ ਗੁਰਮੁਖਾਂ ਵਾਸਤੇ ਜੈ ਕਾਰ ਦਾ ਅਵਸਰ ਹੋਈ ਅਤੇ ਹੋਲੀ ਦਾ ਤਿਉਹਾਰ ਸਦਾ ਵਾਸਤੇ ਭਾਰਤਵਾਸੀਆਂ ਦੇ ਹਿਰਦਿਆਂ ਨੂੰ ਖਿੜਾਉਣ ਵਾਸਤੇ ਸਥਾਪਤ ਹੋ ਗਿਆ। ਇਹ ਕਥਾ ਸਾਰੀ ਦੁਨੀਆਂ ਦੇ ਗੁਰਮੁਖ ਵਰਗ ਵਾਸਤੇ ਪ੍ਰੇਰਣਾ ਸ੍ਰੋਤ ਬਣੀ ਹੋਈ ਹੈ। ਆਸਾ ਦੀ ਵਾਰ ਦੇ ਰੋਜ਼ਾਨਾ ਕੀਰਤਨ ਵਿਚ ਗੁਰੂ ਰਾਮਦਾਸ ਜੀ ਦਾ ਅੰਤਮ ਛੱਕਾ ਰੋਜ਼ ਸਿੱਖਾਂ ਨੂੰ ਇਹ ਗੱਲ ਦ੍ਰਿੜ ਕਰਵਾਉਂਦਾ ਹੈ ਕਿ ਭਗਵਾਨ ਜੁਗਾਂ ਜੁਗਾਂ ਤੋਂ ਭਗਤਾਂ ਦੀ ਪੈਜ ਰਖਦਾ ਆਇਆ ਹੈ। ਉਸ ਨੇ ਹਰਨਾਕਸ਼ ਦੁਸ਼ਟ ਨੂੰ ਮਾਰ ਕੇ ਪ੍ਰਹਿਲਾਦ ਦੀ ਰਖਿਆ ਕੀਤੀ। ਹੰਕਾਰੇ ਹੋਏ ਨਿੰਦਕਾਂ ਨੂੰ ਪਿੱਠ ਦੇ ਕੇ ਪਿਆਰੇ ਨਾਮਦੇਵ ਨੂੰ ਗਲੇ ਨਾਲ ਲਾਇਆ ਐਸਾ ਹਰਿ ਸੇਵਨ ਨਾਲ ਅੰਤ ਨੂੰ ਛੁਡਾ ਲੈਂਦਾ ਹੈ।

ਗੁਰਮੁਖਾਂ ਦੀ ਸਾਕਤਾਂ ਉਤੇ ਜਿੱਤ ਦੇ ਨਾਲ ਬਸੰਤ ਰੁੱਤ ਦੇ ਸੁਹੱਪਣ, ਧਰਤੀ ਦੇ ਨਿਖਾਰ, ਬਨਸਪਤੀ ਤੇ ਖਿੜਦੇ ਰੰਗ ਬਰੰਗੇ ਫੁੱਲਾਂ ਦੇ ਹੁਸਨ ਅਤੇ ਸੁਗੰਧੀ ਨੇ ਮਨਾਂ ਵਿਚ ਖੇੜਾ ਲੈ ਆਂਦਾ। ਇਸ ਸੰਜੋਗੀ ਵਾਤਾਵਰਨ ਵਿਚ ਉਹਨਾਂ ਪ੍ਰਭੂ ਦੇ ਗੀਤ ਗਾਉਣੇ ਅਤੇ ਨਚਨਾ ਸ਼ੁਰੂ ਕੀਤਾ। ਇਸ ਦੇ ਨਾਲ ਹੀ ਲਾਲ ਗੁਲਾਲ ਦੇ ਰੰਗਾਂ ਨਾਲ ਇਕ ਦੂਜੇ ਨੂੰ ਸੁਗੰਧਤ ਅਤੇ ਰੰਗੀਲਾ ਬਣਾ ਦਿਤਾ। ਹਰ ਪ੍ਰਕਾਰ ਦੀ ਦਵੈਤ ਈਰਖਾ ਭੁਲਾ ਕੇ ਬਸ ਰਾਮੋ ਹੀ ਰਾਮ ਹੋ ਕੇ ਉਹ ਹਰਿ ਰੰਗ ਵਿਚ ਵੀ ਰੰਗੇ ਗਏ। ਇਵੇਂ ਹੋਲੀ ਰੰਗਾਂ ਦਾ ਤਿਉਹਾਰ ਬਣ ਗਿਆ।

ਆਮ ਲੋਕਾਂ ਵਿਚ ਭਾਵੇਂ ਹੋਲੀ ਦੀ ਮੂਲ ਭਾਵਨਾ ਦੇ ਉਲਟ ਰੰਗਾਂ ਦੀ ਖੇਡ ਤਮਾਸ਼ਬੀਨੀ ਵਲ ਵੀ ਚਲੀ ਗਈ ਹੈ ਪਰ ਗੁਰਮੁਖ ਸਮੂਹਾਂ ਨੇ "ਇਕੁ ਰਾਮੁ ਨ ਛੋਡਉ ਗੁਰਹਿ ਗਾਰਿ" ਨੂੰ ਯਾਦ ਕੀਤਾ। ਜਿਵੇਂ ਇਕ ਕੁਸ਼ਲ ਗਾਇਕ ਅਪਣੀ ਸਥਾਈ ਨੂੰ ਮੁੜ ਮੁੜ ਦੁਹਰਾਉਂਦਾ ਹੈ। ਕਈ ਅੰਤਰੇ ਅਤੇ ਤਾਨਾਂ ਮਾਰ ਕੇ ਆ ਧਾ ਸਥਾਈ ਦੇ ਗੁਰ ਤੇ ਕਰਦਾ ਹੈ ਇਵੇਂ ਜੁਗਾਂ ਜੁਗਾਂਤਰਾਂ ਤੋਂ "ਹਰਨਾਖਸ ਦੁਸਟੁ ਹਰਿ ਮਾਰਿਆ ਪ੍ਰਹਲਾਦ ਤਰਾਇਆ" ਵਾਲੀ ਸਾਖੀ ਦੁਹਰਾਈ ਜਾਂਦੀ ਰਹੀ ਹੈ। ਭਾਵੇਂ ਪਾਤਰਾਂ ਦੇ ਨਾਮ ਸਮਾਂ ਸਥਾਨ ਅਤੇ ਪ੍ਰਸਥਿਤੀਆਂ ਲਗਾਤਾਰ ਬਦਲਦੀਆਂ ਰਹੀਆਂ ਹਨ ਪਰ ਹਰ ਵਾਰ ਇਕ ਨਵਾਂ ਹਰਨਾਖਸ਼ ਮਾਰਨ ਦੀਆਂ ਕੋਸ਼ਿਸ਼ਾਂ ਹੋਈਆਂ ਹਨ। ਇਸੇ ਵਾਸਤੇ ਹੀ ਭਗਤ ਕਬੀਰ ਜੀ ਨੇ ਕਿਹਾ ਹੈ :—

"ਪ੍ਰਹਿਲਾਦ ਉਧਾਰੇ ਅਨਿਕ ਬਾਰ"

ਆਪਣੇ ਸਮੇਂ ਦੇ ਸਤਿਗੁਰੂ ਭਗਵਾਨ ਕ੍ਰਿਸ਼ਨ ਨੇ ਦੁਸ਼ਟਾਂ ਨੂੰ ਮਾਰਿਆ ਅਤੇ ਸੰਤਾਂ ਨੂੰ ਉਭਾਰਿਆ ਅਤੇ ਫੇਰ ਹੋਲੀ ਦੇ ਦਿਨਾਂ ਵਿਚ ਨਰ ਨਾਰੀਆਂ ਨਾਲ ਹੋਲੀ ਖੇਡੀ, ਗੀਤ ਗਾਏ ਅਤੇ ਧਮਾਰ ਵਰਗੇ ਤਾਲਾਂ ਤੇ ਨਾਚ ਕੀਤੇ। ਉਨ੍ਹਾਂ ਦੇ ਇਸ ਹੋਲੀ ਸਮਾਗਮ ਦਾ ਦ੍ਰਿਸ਼ ਇਕ ਹੋਰ ਦੁਸ਼ਟ ਦਮਨ ਸਤਿਗੁਰੂ ਜਿਸ ਨੇ ਆਪਣੇ ਸੰਸਾਰ ਆਗਮਨ ਦਾ ਪ੍ਰਯੋਜਨ ਵੀ ਧਰਮ ਚਲਾਉਣਾ, ਸੰਤਾਂ ਨੂੰ ਉਬਾਰਨਾ ਅਤੇ ਸਭ ਦੁਸ਼ਟਾਂ ਨੂੰ ਜੜੋਂ ਪਟਣਾ ਦਸਿਆ ਹੈ, ਭਾਵ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੀ ਕਲਮ ਅਤੇ ਕਲਪਨਾ ਨਾਲ ਇਵੇਂ ਵਰਨਣ ਕੀਤਾ ਹੈ :—

ਮਾਘ ਬਤੀਤਿ ਭਏ ਰੁਤ ਫਾਗੁਨ
ਆਇ ਗਈ ਸਭ ਖੇਲਤ ਹੋਰੀ।
ਗਾਵਤ ਗੀਤ ਬਜਾਵਤ ਤਾਲ
ਕਹੈ ਮੁਖ ਤੇ ਭਰੂਆ ਮਿਲ ਜੋਰੀ।
ਡਾਰਤ ਹੈ ਅਲਿਤਾ ਬਨਿਤਾ
ਛਟਿਕਾ ਸੰਗ ਮਾਰਤ ਬੈਸਨ ਥੋਰੀ।
ਖੇਲਤ ਸਾਮ ਧਮਾਰ ਅਨੂਪ

ਮਹਾ ਮਿਲਿ ਸੁੰਦਰ ਸਾਂਵਲ ਗੋਰੀ ।

[(ਸ੍ਰੀ ਦਸਮ ਗ੍ਰੰਥ)

ਗੁਰੂ ਅਰਜਨ ਦੇਵ ਜੀ ਨੇ ਸੰਤਾਂ ਦੀ ਸੇਵਾ ਨੂੰ ਹੀ ਹੋਲੀ ਮਨਾਉਣਾ ਕਿਹਾ ਹੈ ।

ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਵਕਤ ਦੇ ਹਰਨਾਖਸ਼ਾਂ ਨੂੰ ਮਾਰਨ ਵਾਸਤੇ ਜੰਗ ਜੁਧ ਕੀਤੇ ਇਸੇ ਹੀ ਭਾਵ ਨਾਲ ਹੋਲੀ ਤੋਂ ਹੋਲਾ ਕਰਕੇ ਅਤੇ ਮਹਲਾ ਕਢ ਕੇ ਅਨੰਦਪੁਰ ਵਿਚ ਜੰਗੀ ਕਰਤਬਾਂ ਦੀ ਲੀਹ ਤੋਰੀ, ਜਿਥੇ ਉਹਨਾਂ ਨੇ ਹੋਲੀ-ਹੋਲੇ ਦੇ ਦਿਨਾਂ ਵਿਚ ਮ੍ਰਿਦੰਗਾਂ ਰਬਾਬਾਂ ਹੋਰ ਸਾਜ਼ਾਂ ਦੁਆਰਾ ਰਾਗ ਦਰਬਾਰ ਅਤੇ ਗੁਰਬਾਣੀ ਕੀਰਤਨ ਦੀਆਂ ਛਹਿਬਰਾਂ ਲਾਈਆਂ ਉਥੇ ਇਸ ਤਿਉਹਾਰ ਉਤੇ ਕੇਸਰ ਕਸਤੂਰੀ ਅਤੇ ਗੁਲਾਬ ਛਿੜਕ ਕੇ ਸੰਗਤਾਂ ਨਾਲ ਖੁਸ਼ੀਆਂ ਸਾਂਝੀਆਂ ਕੀਤੀਆਂ । ਭਾਈ ਨੰਦ ਲਾਲ ਦੀ ਇਕ ਗਜ਼ਲ (ਗੁਲੇ ਹੋਲੀ ਬਬਾਗ਼ੇ ਦਹਰ ਬੂ ਕਰਦ) ਵਿਚ ਹੋਲੀ ਖੇਡਣ ਦਾ ਸੁੰਦਰ ਜ਼ਿਕਰ ਹੈ ।

"ਸਤਿਗੁਰੂ ਜੀ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਤੇ ਆਕਾਸ਼ ਨੂੰ ਵੀ ਰੰਗ ਦਿਤਾ । ਉਹਨਾਂ ਦੀ ਕਿਰਪਾ ਨਾਲ ਦੋਵੇਂ ਲੋਕ ਰੰਗੇ ਗਏ ਹਨ । ਜਦੋਂ ਉਸ ਦਸਮੇਸ਼ ਪਿਆਰੇ ਨੇ ਰੰਗਿਆ ਹੋਇਆ ਚੋਲਾ ਪਾਇਆ ਤਾਂ ਜਿਸ ਨੇ ਉਹਨਾਂ ਦਾ ਦਰਸ਼ਨ ਕੀਤਾ ਸਾਰੀ ਉਮਰ ਦੀਆਂ ਆਸਾਂ ਪੂਰਨ ਕਰ ਲਈਆਂ......"

ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਹਰਨਾਕਸ਼ ਦੇ ਨਵੇਂ ਸਰੂਪ ਅੰਗਰੇਜ਼ੀ ਸਰਕਾਰ ਦੇ ਨਾਲ ਵੀ ਟਕਰ ਲਈ ਅਤੇ ਵਕਤ ਦੀ ਪੁਜਾਰੀ ਸ਼ਰੇਣੀ ਦੀ ਵੀ ਮੁਖਾਲਫ਼ਤ ਸਹੇੜੀ । ਆਪ ਜੀ ਨੇ ਤਾਂ ਨਾਮ ਦਾ ਛੱਟਾ ਹੀ ਖਲੇਰ ਦਿਤਾ ਅਤੇ ਦੇਸਾਂ ਦਿਸਾਂਤਰਾਂ ਵਿਚ ਧੂਮ ਮਚ ਗਈ । ਚੀਨੀ ਵਾਲੇ ਪਾਤਸ਼ਾਹ ਨੇ ਜਿਥੇ ਕਰੜੀ ਰਹਿਤ ਮਰਿਆਦਾ ਅਤੇ ਸੁਚ ਸੰਜਮ ਦਾ ਪਰਚਾਰ ਕੀਤਾ ਉਥੇ ਹੋਲੇ ਮਹੱਲੇ ਦੇ ਸਾਲਾਨਾ ਛੇ ਸਮਾਗਮ ਵੀ ਕੀਤੇ । ਸੰਨ ੧੮੬੭ ਅਤੇ ੧੮੭੧ ਦੇ ਹੋਲੇ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਕੀਤੇ । ਭਜਨ ਬਾਣੀ ਕਥਾ ਕੀਰਤਨ ਤੋਂ ਇਲਾਵਾ ਆਪ ਜੀ ਨੇ ਰੰਗਾਂ ਨਾਲ ਵੀ ਹੋਲਾ ਖੇਲਿਆ । ਸੰਤ ਧਿਆਨ ਸਿੰਘ ਅਨੁਸਾਰ :—

"ਉੱਜਲ ਪੁਸ਼ਾਕੇ ਛੈਲ ਬਾਂਕੇ ਪਹਿਰ ਆਵੈ,
ਛਿਰਕਾਵੈਂ ਰੰਗ ਲਾਲ ਤਾਕੇ ਲਾਲ ਮਨ ਭਾਇ ਹੈ
ਕੇਸਾ ਧਾਰੀ ਖੇਲੇ ਹੋਲਾ, ਵਕਤ ਅਮੋਲਾ ਸੁਭ,
ਧਿਆਨ ਸਿੰਘ ਗੋਲਾ ਤਾਂਕੋ ਸਦਾ ਜੱਸ ਗਾਇ ਹੈ"।

ਇਸ ਸਮੇਂ ਢੋਲਕ ਛੈਣਿਆਂ ਦੇ ਤਾਲ ਤੇ ਮਸਤਾਨੇ ਨਚਦੇ ਫ਼ਿਰਦੇ ਸਨ, ਸਭ ਪਾਸੇ ਲਾਲੋ ਲਾਲ ਹੋਇਆ ਪਿਆ ਸੀ। ਹੋਰ ਕੋਈ ਗਲ ਨਹੀਂ ਸੀ ਸਿਵਾਏ ਸਤਿਗੁਰੂ ਦੇ । ਸਤਿਜੁਗ ਦਾ ਦੌਰ ਵਰਤ ਰਿਹਾ ਸੀ ਨਾਮ ਸਿਮਰਨ, ਸ਼ਬਦ ਕੀਰਤਨ ਅਤੇ ਸਤਿਗੁਰੂ ਦਰਸ਼ਨਾਂ ਦੇ ਜੰਗਮ ਤੀਰਥ ਦੀਆਂ ਤਾਰੀਆਂ ਸੰਗਤਾਂ ਲਾ ਰਹੀਆਂ ਸਨ ।

ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਡਾਕਟਰ ਭਗਵਾਨ ਦਾਸ ਵਰਮਾ ਮਹਾਰਾਸ਼ਟਰ ਦੇ ਪ੍ਰਸਿਧ ਵਿਦਵਾਨ ਨੇ ਕਿਹਾ ਹੈ ਕਿ "ਆਪ ਗੁਰੂ ਨਾਨਕ ਦੀ ਮਾਨਵਤਾ, ਗੁਰੂ ਗੋਬਿੰਦ ਸਿੰਘ ਦੀ ਵੀਰਤਾ ਅਤੇ ਗੁਰੂ ਰਾਮ ਸਿੰਘ ਦੀ ਦੇਸ਼ ਭਗਤੀ ਦਾ ਵਿਲੱਖਣ ਮਿਸ਼ਰਣ ਹਨ । ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਥੇ ਸਮਾਜ ਨੂੰ ਬਹੁਤੇ ਪੱਖਾਂ ਤੋਂ ਨਵੀਂ ਦਿਸ਼ਾ ਦਿਤੀ ਹੈ ਉਥੇ ਉਹਨਾਂ ਹੋਲੇ ਮਹੱਲੇ ਦੇ ਯੱਗ ਵਿਚ "ਅੰਬਰੋਂ ਕੇ ਮਾਲਕ ਅਡੰਬਰੋ ਕੇ ਤਿਆਗੀ, ਵਿਕਾਰਾਂ ਨੂੰ ਗਾਲਣ ਵਾਲੇ ਗੁਰਮੁਖੀ ਚਾਲ ਨੂੰ ਕਾਇਮ ਕਰਨ ਵਾਲੇ ਸਤਿਗੁਰੂ ਬਾਲਕ ਸਿੰਘ ਜੀ ਅਤੇ ਕਲਜੁਗ ਵਿਚ ਸੁਚ ਸੋਧ ਅਤੇ ਨਾਮ ਬਾਣੀ ਦਾ ਪਰਵਾਹ ਹੀ ਚਲਾਉਣ ਵਾਲੇ ਨਾਮਧਾਰੀ ਪੰਥ ਦੇ ਉਸਰੀਏ ਮਹਾਂਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਅਵਤਾਰ ਪੁਰਬਾਂ ਨੂੰ ਸ਼ਾਮਲ ਕਰਕੇ ਇਕ ਮਹਾਨ ਦੇਵੀ ਪ੍ਰਯੋਜਨ ਦੇ ਰੂਪ ਵਿਚ ਇਸ ਮੇਲੇ ਦਾ ਪਸਾਰ ਕਰ ਦਿਤਾ ਹੈ ਅਤੇ ਬਹੁਤ ਸਹੀ ਰੂਪ ਵਿਚ ਰਾਮ ਨਾਮ ਦੀ ਪ੍ਰਮੁਖਤਾ ਅਤੇ ਸਤਿਗੁਰੂ ਪੁਰਖ ਦੀ ਮਹਾਨਤਾ ਨੂੰ ਸਥਾਪਤ ਕੀਤਾ ਹੈ । ਗੁਰੂ ਰੂਪੀ ਮਹਾਨ ਤੀਰਥ ਨੂੰ ਪਰਸਨ ਕਾ ਮੌਕਾ ਇਸ ਸੜਦੀ ਬਲਦੀ ਪਾਪ ਗ੍ਰਿਸੀ ਦੁਨੀਆਂ ਨੂੰ ਪ੍ਰਦਾਨ ਕੀਤਾ ਹੈ । ਆਪਨੇ ਇਕ ਅਤੀ ਉਤਮ ਸੰਗਤ ਨੂੰ ਮਾਨਣ ਦਾ ਅਵਸਰ ਸਿਰਜਿਆ ਹੈ ਗੁਰਮੁਖਾਂ ਦੀ ਸੰਗਤ, ਗੁਰਮੁਖਾਂ ਦਾ ਮੇਲਾ ਜਿਹੜਾ ਕੁਲਾਂ ਤਾਰਦਾ ਹੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਤਿ ਸੰਗਤ ਮਾਨ ਸਰੋਵਰ ਹੈ ਅਤੇ ਮਾੜੀ ਸੰਗਤ ਕਲਰੇ ਹੋਏ ਪਾਣੀ ਦੀ ਛੱਪੜੀ ਹੈ । ਉਹ ਆਖਦੇ ਹਨ ਕਿ ਤੁਸੀਂ ਸੰਤ ਸਭਾ ਦੀ ਜੈਕਾਰ ਕਰੋ ਅਤੇ ਗੁਰਮੁਖਾਂ ਵਾਲੇ ਕਰਮ ਕਰੋ । ਜਦੋਂ ਗੁਰੂ ਰੂਪੀ ਤੀਰਥ ਦਰਿਆ ਵਿਚ ਇਸ਼ਨਾਨ ਕਰੋਗੇ ਤਾਂ ਨਿਰਮਲ ਹੋ ਜਾਉਗੇ ।

"ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ
ਨਿਰਮਲ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ"

×



# ਹੋਲਾ ਭੈਣੀ ਸਾਹਿਬ ਦਾ

ਗੁਰੂ ਅਰਜਨ ਦੇਵ ਜੀ ਅਪਣੇ ਮਿੱਤਰਾਂ ਦੀ ਗੱਲ ਕਰਦੇ ਹਨ ਤਾਂ ਇਹ ਕਹਿੰਦੇ ਹਨ "ਸਾਡੇ ਤਾਂ ਉਹ ਹੀ ਦੋਸਤ ਹਨ ਜਿਨ੍ਹਾਂ ਨੂੰ ਵੇਖਕੇ ਭੈੜੀ ਮਤ ਨਾ ਨਾਸ ਹੋਵੇ। ਮੈਂ ਸਾਰੇ ਜਗ ਵਿਚ ਢੂੰਢਦਾ ਹਾਂ ਪਰ ਉਹ ਕੋਈ ਵਿਰਲਾ ਹੈ। ਸੱਚੀ ਬੈਠਕ ਉਹਨਾਂ ਲੋਕਾਂ ਦੀ ਹੈ ਜਿਨ੍ਹਾਂ ਦੇ ਨਾਲ ਨਾਮ ਜਪਿਆ ਜਾਵੇ ਅਤੇ ਜਿਨ੍ਹਾਂ ਨੂੰ ਆਪਣਾਂ ਹੀ ਸਵਾਰਥ ਹੈ ਉਹਨਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ।...ਜਿਹੜਾ ਮੈਨੂੰ ਪ੍ਰਭੂ ਨੂੰ ਮਿਲਾਵੇ ਉਸਨੂੰ ਆਪਣਾ ਤਨ ਵੀ, ਮਨ ਵੀ ਅਤੇ ਧਨ ਵੀ ਅਰਪਿਤ ਕਰ ਦਿਆਂ।

ਗੁਰੂ ਅਰਜਨ ਪੁਕਾਰ ਕੇ ਪੁਛਦੇ ਹਨ ਕਿ ਕੋਈ ਮੇਰਾ ਦੋਸਤ ਐਸਾ ਹੈ ਜੋ ਇਹ ਕੰਮ ਕਰੇ;

"ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਦੇਵੇ, ਪ੍ਰਭੂ ਨਾਲ ਮਿਲਾਵੇ, ਹਰਿ ਹਰਿ ਨਾਮ ਸੁਣਾਵੇ। ਇਸ ਮਨ ਨੂੰ ਐਸਾ ਸਥਿਰ ਕਰ ਦੇਵੇ ਕਿ ਉਹ ਮੁੜ ਕੇ ਕਿਤੇ ਨਾ ਜਾਵੇ। ਪਰਾਏ ਧਨ, ਪਰਾਏ ਸਰੀਰ ਅਤੇ ਪਰਾਈ ਨਿੰਦਾ ਇਹਨਾਂ ਨਾਲ ਮੇਰੀ ਪ੍ਰੀਤ ਨਾ ਲਗੇ। ਸੰਤਾਂ ਦੀ ਸੰਗਤ, ਸੰਤਾਂ ਨਾਲ ਗਲਬਾਤ ਪ੍ਰਾਪਤ ਹੋਵੇ ਅਤੇ ਹਰਿ ਕੀਰਤਨ ਵਿਚ ਇਹ ਮਨ ਜਾਗੇ।"

ਉਹ ਫਿਰ ਵੰਗਾਰ ਪਾਉਂਦੇ ਹਨ ਕਿ "ਕੀ ਕੋਈ ਸੱਜਨ ਮਿੱਤਰ ਮੇਰਾ ਹੈ ਜੋ ਸਦਾ ਮੈਨੂੰ ਹਰਿ ਨਾਮ ਸੁਣਾਵੇ। ਮੇਰੇ ਦੁੱਖ ਬਿਪਤਾਵਾਂ ਦੂਰ ਹੋ ਜਾਣ ਉਸਨੂੰ ਮੈਂ ਆਪਣਾ ਮਨ ਤਨ ਚਿਤ ਅਰਪਨ ਕਰਾਂਗਾ।...

ਜਿਸਦੇ ਦਰਸ਼ਨਾਂ ਨਾਲ ਹੀ ਅਣਗਿਣਤ ਪਾਪ ਉਤਰ ਜਾਣ ਜਿਸ ਦੀ ਸੰਗਤ ਭਵਜਲ ਚੋਂ ਤਾਰ ਦੇਵੇ। ਜੋ ਸਾਨੂੰ ਹਰਿਨਾਮ ਦਾ ਚੇਤਾ ਕਰਾਵੇ ਓਹ ਮੇਰਾ ਸੱਜਨ ਉਹ ਮੇਰਾ ਮਿੱਤਰ ਅਤੇ ਉਹ ਮੇਰਾ ਪਿਆਰਾ ਹੈ"

ਪਿਛੇ ਜਿਹੇ ਚਾਰ ਕੁ ਦਿਨ ਦੁਰਮਤ ਨਾਸ ਕਰਨ ਵਾਲੇ, ਸੱਚੀ ਬੈਠਕ ਵਿਚ ਨਾਮ ਜਪਣ ਵਾਲੇ, ਪ੍ਰਭੂ ਨੂੰ ਮਿਲਾਉਣ ਵਾਲੇ, ਨਿਰੰਤਰ ਹਰਿ ਹਰਿ ਨਾਮ ਜਪਣ ਵਾਲੇ ਸੁਨਾਣ ਵਾਲੇ, ਸਤਿ ਸੰਗਿ ਰਚਨਹਾਰੇ, ਹਰਿ ਕੀਰਤਨ ਦੀਆਂ ਛਹਿਬਰਾਂ ਲਾਉਣ ਵਾਲੇ, ਦੁਖ ਬਿਪਤਾਵਾਂ ਹਰਨ ਵਾਲੇ, ਭਵਜਲ ਚੋਂ ਤਾਰਨ ਵਾਲੇ ਕੋਟ ਪਾਪ ਹਰਨ ਵਾਲੇ ਸੱਜਨ ਮੀਤ ਪਿਆਰੇ ਦੇ ਦਰਸ਼ਨਾਂ ਦਾ ਅਵਸਰ ਮਿਲਿਆ ਸਤਿਸੰਗਤ ਦੀ ਦਾਤ ਮਿਲੀ। ਸ੍ਰੀ

ਭੈਣੀ ਸਾਹਿਬ ਵਿਚ ੬ ਮਾਰਚ ਨੂੰ ਸਮਾਪਤ ਹੋਣ ਵਾਲੇ ਹੋਲੇ ਮਹੱਲੇ ਦੇ ਸਮਾਗਮ ਵਿਚ ਇਹ ਹੀ ਸਭ ਕੁਝ ਸੀ। ਇਸਤੋਂ ਇਲਾਵਾ ਹੋਰ ਕੋਈ ਵੀ ਗੱਲ ਨਹੀਂ ਸੀ। ਸ੍ਰੀ ਭੈਣੀ ਸਾਹਿਬ ਦੀ ਧਰਤੀ ਇਥੋਂ ਦੀ ਹਵਾ ਇਥੋਂ ਦੇ ਪਾਣੀ ਇਸੇ ਪਾਵਨ ਰੰਗ ਵਿਚ ਰੰਗੀ ਸੀ। ਇਥੇ ਵਿਚਰਨ ਵਾਲੇ ਜੀਵ ਜੰਤੂਆਂ ਦੇ ਸਾਹਾਂ ਵਿਚੋਂ ਵੀ, ਬੋਲਾਂ ਵਿਚੋਂ ਵੀ, ਖਾਮੋਸ਼ੀ ਚੋਂ ਵੀ ਵੇਖਣੀ ਚਾਖਣੀ ਅਤੇ ਟੋਰੇ ਫੇਰੇ ਚੋਂ ਇਸ ਨਾਮ ਮਜੀਠੀ ਰੰਗ ਦੀ ਭਾਅ ਅਤੇ ਮਹਿਕ ਆ ਰਹੀ ਸੀ।

ਅਤੇ ਉਹ ਸਾਜਨ ਮੀਤ ਪਿਆਰਾ ਹੋਰ ਕੌਣ ਹੈ ਸਿਵਾਏ ਸਤਿਗੁਰੂ ਜਗਜੀਤ ਸਿੰਘ ਦੇ ਜਿਸ ਦੀਆਂ ਸੂਰ ਰਿਸ਼ਮਾਂ ਨੇ ਇਥੋਂ ਦੇ ਕਣ ਕਣ ਨੂੰ ਨੂਰੋ ਨੂਰ ਕੀਤਾ ਹੈ। ਆਪ ਨਾਮ ਜਪਣਾ ਤੇ ਹਜ਼ਾਰਾਂ ਹੋਰਨਾਂ ਨੂੰ ਸਤਿਸੰਗ ਵਿਚ ਜਪਾਉਣਾ ਆਪ ਕੀਰਤਨ ਕਰਨਾ ਅਤੇ ਸਾਰੇ ਸਮਾਜ ਵਿਚ ਛੜਕਾ ਦੇਣ ਅਟੁੱਟ ਸਿਮਰਨ ਸੇਵਾ ਕੀਰਤਨ ਅਤੇ ਸਤਿਸੰਗ ਨਾਮ ਪਰਵਾਹ ਨੂੰ ਚਲਾ ਦੇਣਾ, ਕੋਈ ਸੋਚ ਸਕਦਾ ਹੈ ਕਿ ਕਲਿਜੁਗ ਦੇ ਜ਼ੋਰਦਾਰ ਪਹਿਰੇ ਵਿਚ ਇਹ ਵੀ ਹੋ ਸਕਦਾ ਹੈ ?

ਅਜੇ ਜਦੋਂ ਪੰਛੀ ਵੀ ਆਹਲਣਿਆਂ ਵਿਚ ਘੂਕ ਸੁੱਤੇ ਹੁੰਦੇ ਸਨ ਤਾਂ ਇਥੇ ਆਏ ਲੋਕ ਸਣੇ ਕੇਸਾਂ ਦੇ ਇਸ਼ਨਾਨ ਕਰਕੇ ਉਜਲੇ ਬਸਤਰ ਪਾ ਕੇ ਖਾਮੋਸ਼ੀ ਵਿਚ ਮਾਲਾ ਫਰਦੇ ਸਤਿਸੰਗ ਭਵਨ ਨੂੰ ਤੁਰੇ ਜਾਂਦੇ ਸਨ। ਬਸ ਜੇ ਕੋਈ ਆਵਾਜ਼ ਸੀ ਤਾਂ ਪੈਰਾਂ ਦੀਆਂ ਖੜਾਵਾਂ ਦੀ। ਸਵੇਰ ਵੇਲੇ ਸਤਿਸੰਗ ਸਥਾਨ, ਸਿਮ੍ਰਤੀ ਮੰਦਰ ਵਿਚ ਪਰਵੇਸ਼ ਵਾਸਤੇ ਇਕ ਪਿਛੇ ਇਕ ਲੰਮੀ ਕਤਾਰ ਦੀ ਸ਼ਕਲ ਵਿਚ ਅੰਦਰ ਜਾਣ ਲਈ ਭਾਵੇਂ ਘੰਟਾ ਲਗ ਜਾਵੇ ਉਹ ਇਸਨੂੰ ਸਤਿਸੰਗ ਦਾ ਭਾਗ ਹੀ ਸਮਝਦੇ ਸਨ। ਅੱਖਾਂ ਸਟੇਜ ਤੇ ਬੈਠੇ ਇਸ਼ਟ ਦੇਵ ਸਤਿਗੁਰੂ ਦੇ ਦਰਸ਼ਨਾਂ ਵਿਚ ਮਸਤ ਹੋਈਆਂ, ਕੰਨਾਂ ਵਿਚ ਗੁਰਬਾਣੀ ਦਾ ਮਧੁਰ ਸੁਰੀਲਾ ਸੰਗੀਤ, ਆਸਾ ਦੀ ਵਾਰ ਦੇ ਬੋਲ, ਰਾਗਾਂ ਦੀਆਂ ਸੁਰਾਂ, ਤਬਲਾ, ਪਖਾਵਜ ਦੀਆਂ ਥਾਪਾਂ, ਦਿਲਰੁਬਾ, ਤਾਰ ਸ਼ਹਿਨਾਈ, ਸਾਰੰਗੀ ਅਤੇ ਹੋਰ ਤੰਤੀ ਸਾਜ਼ਾਂ ਦੇ ਮਿਲਵੇਂ ਲਹਿਰੇ ਅਤੇ ਬੰਦੇ ਦੇ ਅੰਦਰੋਂ ਅਹੰ, ਕਰੂਰਤਾ, ਮੈਲ, ਪਾਪ ਧੋਈ ਜਾਂਦੇ ਸ਼ਬਦ ਬਾਣਾਂ ਦੀ ਗਾਥਾ ਸ਼ਬਦਾਂ ਵਿਚ ਬਿਆਨ ਕਰਨੀ ਔਖੀ ਹੈ। ਇਹਨਾਂ ਸ਼ਬਦਾਂ ਦੀ ਇਹਨੀ ਪਾਇਆਂ ਨਹੀਂ ਹੈ।

ਸ੍ਰੀ ਭੈਣੀ ਸਾਹਿਬ ਵਿਚ ੨੮ ਫਰਵਰੀ ਤੋਂ ੪ ਮਾਰਚ ੧੯੯੧ ਤੱਕ ਸਾਲਾਨਾ ਸਮਾਗਮ ਹੋਇਆ। ਇਹਦੇ ਵਿਚ ਸਤਿਗੁਰੂ ਗੋਬਿੰਦ ਸਿੰਘ ਜੀ ਵਲੋਂ ਚਲਾਇਆ ਹੋਲੇ ਮਹੱਲੇ ਦਾ ਸਮਾਗਮ, ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ, ਪੁਰਾਤਨ ਹੋਲੀ ਦੇ ਤਿਉਹਾਰ ਅਤੇ ਸਤਿਗੁਰੂ ਦਰਸ਼ਨ ਕਾਰਨ ਹੀ ਇਹ ਬਹੁਮੰਤਵੀ



ਸਤਿਗੁਰੂ ਪ੍ਰਤਾਪ ਸਿੰਘ ਜਿਹਨਾਂ ਦਾ ਪ੍ਰਕਾਸ਼ ਦਿਵਸ ਹੋਲੇ ਮਹੱਲੇ ਦੇ ਮੇਲੇ ਨੂੰ ਇਕ ਨਵਾਂ ਰੰਗ ਦਿੰਦਾ ਹੈ।

ਸਮਾਗਮ ਹੋਇਆ। ਉਂਝ ਕਹਿਣ ਨੂੰ ਇਹ ਹੋਲੇ ਮਹੱਲੇ ਦਾ ਸਮਾਗਮ ਸੀ। ਪਾਠਕਾਂ ਨਾਲ ਇਸ ਸਮਾਗਮ 'ਚੋਂ ਕੁਝ ਕੁ ਨਜ਼ਾਰੇ ਹੀ ਸਾਂਝੇ ਕਰ ਸਕਦੇ ਹਾਂ।

### ਕੀਰਤਨ ਆਸਾ ਦੀ ਵਾਰ

ਇਸ ਆਸਾ ਦੀ ਵਾਰ ਦੇ ਕੀਰਤਨ ਨੂੰ ਕੋਈ ਵੀ ਸ਼ਬਦ-ਸਮੂਹ ਦਸਣ ਵਾਸਤੇ ਅਸਮਰਥ ਹਨ। ਦਰਅਸਲ ਨਾਮਧਾਰੀ ਜਗਤ ਵਿਚ ਕੀਰਤਨ ਆਸਾ ਦੀ ਵਾਰ ਬਹੁਤ ਅਹਿਮ ਸਥਾਨ ਰਖਦਾ ਹੈ ਅਹਿਮ ਸਮਾਂ ਵੀ। ਸਰਦੀਆਂ ਵਿਚ ਸਵੇਰੇ ਚਾਰ ਵਜੇ ਅਤੇ ਗਰਮੀਆਂ ਦੇ ਸਮਾਗਮਾਂ ਵਿਚ ਤੜਕੇ ਤਿੰਨ ਵਜੇ ਇਹ ਆਰੰਭ ਹੁੰਦਾ ਹੈ।

ਇਸ ਕੀਰਤਨ ਵਾਸਤੇ ਸਭ ਦਾ ਜਤਨ ਹੁੰਦਾ ਹੈ ਕਿ ਉਹ ਨੇੜਲਾ ਅਸਥਾਨ ਪ੍ਰਾਪਤ ਕਰੇ। ਇਸ ਮੇਲੇ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ ਮੰਦਰ ਦੇ ਉਚੇ ਸਟੇਜ ਤੇ ਇਹ ਕੀਰਤਨ ਹੁੰਦਾ ਸੀ ਅਤੇ ਵਿਸ਼ਾਲ ਸਟੇਜ ਦੇ ਐਨ ਵਿਚਕਾਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸਨ ਹੁੰਦਾ ਸੀ। ਆਸਾ ਦੀ ਵਾਰ ਦਾ ਕੀਰਤਨ ਦੋ ਸ਼ੈਲੀਆਂ ਦਾ ਸੀ। ਇਕ ਤਾਂ ਸੀ ਪੁਰਾਤਨ ਰਾਗੀਆਂ ਰਬਾਬੀਆਂ ਦੀ ਸ਼ੈਲੀ ਜਿਸ ਵਿਚ ਪੁਰਾਤਨ ਗੁਰਮਤਿ ਰਾਗ ਰੀਤਾਂ ਦੁਆਰਾ ਸ਼ਬਦ

ਚਲਿਆ ਆ ਰਿਹਾ ਟਕਸਾਲੀ ਕੀਰਤਨ ਹੁੰਦਾ ਸੀ ਇਸ ਵਿਚ ਪੜ੍ਹੇ ਜਾਣ ਵਾਲੇ ਸ਼ਬਦ, ਛੱਕਿਆ ਦੇ ਪ੍ਰਕਰਣ ਅਨਕੂਲ ਹੁੰਦੇ। ਸ਼ਾਸਤਰੀ ਰਾਗਾਂ ਦੁਆਰਾ ਜਾਂ ਗੁਰਮਤ ਵਲੋਂ ਪ੍ਰਵਾਨਿਤ ਪੁਰਾਣੀਆਂ ਰੀਤਾਂ ਵਿਚ। ਧਰੁਪਦ ਧਮਾਰ, ਹੋਲੀ ਆਦਿ ਸ਼ੈਲੀ ਵਿਚ ਲੰਮੀ ਗੰਭੀਰ ਵਿਲੰਭਿਤ ਲੈਆਂ ਵਿਚ। ਤਬਲਾ ਜਾਂ ਪਖਾਵਜ ਖੁਲ੍ਹੇ ਬੋਲਾਂ ਵਾਲੀ ਆਟੇ ਦੇ ਧਾਮੇ ਵਾਲੇ ਹੁੰਦੇ। ਸੁਰਾਂ ਪੰਚਮ ਤੇ ਹੁੰਦੀਆਂ। ਰਾਗੀਆਂ ਦੀ ਮਿਲਵੀ ਹੇਕ ਇਕਠੀ ਨਿਕਲਦੀ। ਸ਼ਬਦਾਂ ਦੇ ਨਾਲ ਨਾਲ ਪਰਮਾਨਾਂ ਦੀ ਥਾਂ ਥਾਂ ਸਿਰ ਸੁੰਦਰ ਜੜਤ ਹੁੰਦੀ।

ਚਾਰ ਪੰਜ ਤੰਤੀਸਾਜ਼ ਦਿਲਰੁਬਾ ਅਤੇ ਇਕ ਤਾਰ ਸ਼ਹਿਨਾਈ ਇਕ ਸਾਰੰਗੀ ਵਜਦੇ। ਹਾਰਮੋਨੀਅਮ ਦੀ ਮਦਦ ਵੀ ਕੁਝ ਲਈ ਜਾਂਦੀ। ਇਹ ਸਾਜ਼ ਜਦੋਂ ਇਕਠੇ 'ਸ਼ਾਨ' ਵਜਾਉਂਦੇ ਤਾਂ ਦਿਲਾਂ ਨੂੰ ਜ਼ਬਰਦਸਤ ਧੂਹ ਪਾਉਂਦੇ। ਆਪ ਗਾਇਣ ਵੇਲੇ ਮਨ ਤੇ ਸ਼ਾਂਤੀ ਅਤੇ ਨਾਮ ਸਿਮਰਨ ਦਾ ਪ੍ਰਭਾਵ ਪੈਂਦਾ। ਛੱਕਿਆਂ ਬਾਅਦ ਸਲੋਕਾਂ ਦੇ ਗਾਇਣ ਪਾਠ ਪਰੋੜੀ ਪੜ੍ਹੀ ਜਾਂਦੀ ਸੀ ਪੁਰਾਤਨ ਪਰੰਪਰਾਗਤ ਢੰਗ ਅਨੁਸਾਰ ਹੁੰਦੀ ਇਹ ਹੀ ਗੱਲ ਛੱਕਿਆਂ ਦੇ ਪੜ੍ਹਣ ਤੇ ਵੀ ਢੁੱਕਦੀ ਹੈ। ਨਾਮਧਾਰੀਆਂ ਨੇ ਸੰਗੀਤ ਅਤੇ ਕੀਰਤਨ ਅਭਿਆਸ 'ਚ ਬਹੁਤ ਤਜਰਬੇ ਕੀਤੇ ਹਨ ਬਹੁਤ ਵਿਕਾਸ ਵੀ ਕੀਤਾ ਹੈ ਪਰ ਆਸਾ ਦੀ ਵਾਰ ਦੇ ਕੀਰਤਨ ਦੇ ਬੁਨਿਆਦੀ ਢੰਗ ਨੂੰ ਨਹੀਂ ਛੱਡਿਆ। ਕੀਰਤਨ ਵਿਚ ਸਾਜ਼ਾਂ ਦ ਸੁਤੰਤਰ ਵਾਦਨ ਵੀ ਹੁੰਦਾ। ਜਿਵੇਂ ਸੁੰਦਰ ਹਾਰ ਵਿਚ ਕਿਤੇ ਕਿਤੇ ਹੀਰਿਆਂ ਲਾਲਾਂ ਦੀ ਜੜਤ ਹੋਵੇ। ਇਸ ਸਮੇਂ ਡੁੱਗੀ ਵਾਲਾ ਤਬਲਾ ਵੀ ਵਜਦਾ ਇਹਨਾਂ ਨੂੰ ਵਜਾਉਣ ਵਾਲੇ ਸਾਰੇ ਹੀ ਚੋਟੀ ਦੇ ਕਲਕਾਰ ਸਿਧ ਹਸਤ ਮਾਹਰ ਹਨ।

### ਵਾਰਾ

ਆਸਾ ਦੀ ਵਾਰ ਦਾ ਪੁਲਿੰਗ ਹੈ। ਇਸ ਵਿਚ ਸੂਖਮਤਾ ਘੱਟ ਅਤੇ ਵੇਗ ਜ਼ਿਆਦਾ ਹੈ। ਇਹ ਕੀਰਤਨ ਢੋਲਕ ਛੈਣਿਆਂ ਨਾਲ ਕੀਤਾ ਜਾਂਦਾ ਹੈ। ਆਸਾ ਦੀ ਵਾਰ ਦਾ ਸੰਪੂਰਨ ਕੀਰਤਨ ਹੁੰਦਾ ਹੈ। ਇਸ ਵਿਚ ਇਕ ਦੋ ਵਿਅਕਤੀ ਅਗਵਾਈ ਕਰਦੇ ਅਤੇ ਦੂਸਰੇ ਉਹਨਾਂ ਦੇ ਮਗਰ



ਨਾਮਧਾਰੀ ਹੋਲੇ ਮਹੱਲੇ ਧਰਮ, ਸਾਹਿਤ ਅਤੇ ਸਭਿਆਚਾਰ ਨੂੰ ਦ੍ਰਿੜ੍ਹ ਕਰਵਾਉਣ ਦਾ ਅਵਸਰ ਹੁੰਦੇ ਹਨ
ਅਤੇ ਇਤਿਹਾਸ ਦਾ ਮੀਲ ਪਥਰ। ਇਹ ਤਸਵੀਰ ਦਿਲੀ ਦੇ ਇਤਿਹਾਸਕ ਹੋਲੇ ਮਹੱਲੇ ਦੀ ਹੈ।
ਤਸਵੀਰ ਵਿਚ ਸ: ਹਰਵਿੰਦਰ ਸਿੰਘ ਹੰਸਪਾਲ ਵਿਚਾਰ ਪਰਗਟ ਕਰ ਰਹੇ ਹਨ।
ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਬੀਰ ਸਿੰਘ ਜੀ ਅਤੇ ਹੋਰ ਪ੍ਰਮੁਖ
ਸਜਣ ਸਟੇਜ ਤੇ ਸੁਸ਼ੋਭਤ ਹਨ।

ਪੜ੍ਹਦੇ। ਇਹ ਆਕਾਸ਼ ਗੂੰਜਾਊ ਸੁਰਾਂ ਵਿਚ ਸਰਲ ਤਾਲ ਕਹਿਰਵਾ ਵਿਚ ਹੀ ਮੁਖ ਤੌਰ ਤੇ ਹੁੰਦਾ ਹੈ। ਜਦੋਂ ਸ਼ਬਦ ਢੋਲਕ ਛੈਣਿਆਂ ਦਾ ਸੁਮੇਲ ਹੋਵੇ ਤਾਂ ਇਸਦਾ ਇਕ ਆਪਣਾ ਰਸ ਬਣਦਾ ਹੈ। ਇਸ ਨੂੰ ਆਮ ਸ੍ਰੋਤਾ ਬਹੁਤ ਹੀ ਪਸੰਦ ਕਰਦਾ ਹੈ। ਇਸ ਦੇ ਗਾਇਨ ਵਿਚ ਵੀ ਰਾਗਾਂ ਦਾ ਪਰਯੋਗ ਹੁੰਦਾ ਹੈ ਪਰ ਬਾਰੀਕ ਬੀਨੀ ਨਹੀਂ। ਸਰਲ ਸਪਾਟ ਸੁਗਮ ਸੰਗੀਤ ਹੁੰਦਾਂ ਹੈ। ਇਸ ਕੀਰਤਨ ਵਿਚ ਮੁਖ ਭੂਮਿਕਾ ਢੋਲਕ ਦੀ ਹੁੰਦੀ ਹੈ।

ਹੋਲੇ ਮਹੱਲੇ ਦੇ ਸਮਾਗਮ ਤੇ ਇਹ ਦੋਵੇਂ ਤਰ੍ਹਾਂ ਦਾ ਆਸਾ ਦੀ ਵਾਰ ਦਾ ਕੀਰਤਨ ਰੋਜ਼ ਸਵੇਰੇ ਹੁੰਦਾ ਰਿਹਾ।

## ਬਾਅਦ ਦੁਪਹਿਰ ਦਾ ਕੀਰਤਨ

ਇਹ ਵੀ ਹਜ਼ੂਰੀ ਕੀਰਤਨ ਹੁੰਦਾ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿੰਦੇ। ਇਹ ਰਾਗੀਆਂ ਦਾ ਕੀਰਤਨ ਹੀ ਹੁੰਦਾ ਹੈ। ਆਸਾ ਦੀ ਵਾਰ ਦੇ ਕੀਰਤਨ ਵਾਲੇ ਹੀ ਰਾਗੀ ਹੁੰਦੇ ਪਰ ਰਾਗਾਂ ਦਾ ਫਰਕ ਹੁੰਦਾ ਅਤੇ ਸਮੇਂ ਅਨੁਸਾਰ ਰਾਗ ਅਤੇ ਰੀਤਾ ਗਾਈਆਂ ਜਾਂਦੀਆਂ।

## ਰਾਗੀ

ਕੀਰਤਨ ਦੀ ਅਗਵਾਈ ਤਾਂ ਸਤਿਗੁਰੂ ਜੀ ਆਪ ਕਰਦੇ ਆਪ ਗਾ ਕੇ ਜਾਂ ਸਾਜ਼ ਦਾ ਵਾਦਨ ਕਰਕੇ ਜਾਂ ਸੰਕੇਤ ਕਰਕੇ। ਸਤਿਗੁਰੂ ਜੀ ਦਾ ਮੁਖ ਹਮੇਸ਼ਾ ਰਾਗੀਆਂ ਵਲ ਹੁੰਦਾ ਜੋ ਕਿ ਆਸਨ ਦੇ ਖੱਬੇ ਪਾਸੇ ਹੁੰਦੇ। ਜਦੋਂ ਕੀਰਤਨ ਸਮਾਪਤ ਹੋ ਜਾਂਦਾ ਤਾਂ ਸਤਿਗੁਰੂ ਜੀ ਸੰਗਤਾਂ ਦੇ ਵੱਲ ਮੁਖ ਕਰਕੇ ਦਰਸ਼ਨ ਦਿੰਦੇ। ਕੀਰਤਨ ਕਰਦਿਆਂ ਜਦੋਂ ਸਤਿਗੁਰੂ ਜੀ ਦੀਵਾਨ ਵਿਚ ਆਉਂਦੇ ਤਾਂ ਜੈਕਾਰਾ ਛੱਡਿਆ ਜਾਂਦਾ ਜਿਸ ਦਾ ਭਰਪੂਰ ਹੁੰਗਾਰਾ ਸੰਗਤਾਂ ਭਰਦੀਆਂ। ਸਤਿਗੁਰੂ ਜੀ ਆ ਕੇ ਸਭ ਤੋਂ ਪਹਿਲਾਂ ਕੀਰਤਨਕਾਰਾਂ ਨੂੰ ਨਮਸਕਾਰ ਕਰਦੇ ਫਿਰ ਆਪਣੇ ਆਸਣ ਤੇ ਸ਼ਸੋਭਤ ਹੁੰਦੇ। ਸਤਿਗੁਰੂ ਜੀ ਦੇ ਆਉਣ ਤੇ ਸਾਰੀ ਸੰਗਤ ਖੜੀ ਹੋ ਕੇ ਸੁਆਗਤ ਕਰਦੀ ਪਰ ਰਾਗੀ ਬੈਠੇ ਰਹਿੰਦੇ ਅਤੇ ਕੀਰਤਨ ਜਾਰੀ ਰਖਦੇ ਜਦੋਂ ਸਤਿਗੁਰੂ ਜੀ ਰਾਗੀਆਂ ਨੂੰ ਨਮਸਕਾਰ ਕਰਦੇ ਤਾਂ ਰਾਗੀ ਵੀ ਸਿਰ ਝੁਕਾ ਕੇ ਨਤਮਸਤਕ ਹੁੰਦੇ ਸਤਿਗੁਰੂ ਜੀ ਦੇ ਬੈਠ ਜਾਣ ਬਾਅਦ ਸੰਗਤਾਂ ਵੀ ਬੈਠ ਜਾਂਦੀਆਂ।

ਸਤਿਗੁਰੂ ਜੀ ਦੇ ਨਾਲ ਹੀ ਉਹਨਾਂ ਦੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਜੀ ਹੁੰਦੇ ਜੋ ਗਾਇਣ ਦੁਆਰਾ, ਤੰਤੀ ਸਾਜ਼ ਜਾਂ ਪਖਾਵਜ ਵਾਦਨ ਦੁਆਰਾ ਕੀਰਤਨ ਵਿਚ ਹਿੱਸਾ ਪਾਉਂਦੇ। ਇਸ ਤੋਂ ਇਲਾਵਾ ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ ਇਕੋ ਸਮੇਂ ਗਾਇਣ ਵੀ ਕਰਦੇ, ਤਬਲਾ ਵੀ ਵਜਾਉਂਦੇ ਅਤੇ ਕਦੇ ਕਦੇ ਘੁੰਗਰੂਆਂ ਵੀ ਵਜਾਉਂਦੇ ਹੋਏ ਇਕੋ ਸਮੇਂ ਤਿੰਨ ਕਾਰਜ ਕਰਦੇ। ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁਲਾ, ਮੋਹਨ ਸਿੰਘ, ਸੁਖਦੇਵ ਸਿੰਘ ਗਾਇਣ ਵਿਚ ਪਰਮੁਖ ਹੁੰਦੇ ਇਹਨਾਂ ਕੋਲ ਆਪਣਾ ਆਪਣਾ ਸਾਜ਼ ਵੀ ਹੁੰਦਾ। ਮੋਹਨ ਸਿੰਘ ਸੁਖਦੇਵ ਸਿੰਘ ਦੀਆਂ ਕਲਾਸਕੀ ਸੁਰਾਂ ਆਪਣੀ ਵਿਲਖਣਤਾ ਦਰਸਾਉਂਦੀਆਂ।

## ਕਮਲਜੀਤ ਸਿੰਘ

ਭਰਵੇਂ ਸਰੀਰ ਵਾਲੇ ਕਮਲਜੀਤ ਸਿੰਘ ਤਬਲਾ ਵੀ ਵਜਾਉਂਦੇ ਅਤੇ ਨਾਲ ਗਾਇਣ ਵੀ ਕਰਦੇ। ਇਹ ਲੰਡਨ, ਇੰਗਲੈਂਡ ਤੋਂ ਆਏ ਸਨ ਅਤੇ ਮੇਲਿਆਂ ਤੇ ਆਮ ਤੌਰ ਤੇ ਦਰਸ਼ਨ ਕਰਨ ਆਉਂਦੇ ਹਨ।

## ਇਕ ਵਿਸ਼ੇਸ਼ ਸੱਜਨ

ਲਗੇ ਦੀਵਾਨ 'ਚ ਕਦੇ ਕਦੇ ਇਕ ਬਜ਼ੁਰਗ ਸਿੰਘ ਇਕ ਹੀ ਸ਼ਬਦ ਪੜ੍ਹਦਾ ਉਹ ਬਜ਼ੁਰਗ ਪਿਛੇ ਬੈਠਾ ਹੁੰਦਾ।ਰਾਗੀਆਂ ਨੂੰ ਬਹੁਤ ਜਤਨ ਨਾਲ ਉਸਨੂੰ ਤਾਲ ਦੀਆਂ ਬਾਹੀਆਂ ਵਿਚ ਰਖਣਾ ਪੈਂਦਾ। ਭਾਵ ਉਹ ਰਾਗੀ ਨਹੀਂ ਸੀ ਉਸ ਬਜ਼ੁਰਗ ਨੂੰ ਪਰੇਮ ਵਸ ਇਕ ਸ਼ਬਦ ਪੜ੍ਹਣ ਦੀ ਆਗਿਆ ਸੀ। ਉਸਦਾ ਨਾਮ ਪ੍ਰਤਾਪ ਸਿੰਘ ਦਸਿਆ ਗਿਆ ਉਹ ਇਹ ਛੋਟਾ ਜਿਹਾ ਸ਼ਬਦ ਪੜ੍ਹਕੇ ਖਾਮੋਸ਼ ਹੋ ਜਾਂਦਾ।

## ਹੱਲੇ ਦੇ ਦੀਵਾਨ

ਢੋਲਕ ਛੈਣਿਆਂ ਨਾਲ ਨਾਮਧਾਰੀਆਂ ਦੇ ਟਕਸਾਲੀ ਹੱਲੇ ਦੇ ਦੀਵਾਨਾਂ ਦੀ ਬਹੁਤ ਮਸ਼ਹੂਰੀ ਹੈ। ਹਜ਼ੂਰੀ ਦੀਵਾਨ ਤੋਂ ਬਾਅਦ ਇਹ ਦੀਵਾਨ ਨਿਰੰਤਰ ਲਗੇ ਰਹਿੰਦੇ।

ਕੁੱਝ ਪ੍ਰਮੁਖ ਜਥੇਦਾਰਾਂ ਜਿਵੇਂ ਪੰਡਤ ਗੋਪਾਲ ਸਿੰਘ ਜੀ, ਸੰਤ ਗਿਆਨ ਸਿੰਘ ਵੀਰੋਕੇ, ਜਥੇਦਾਰ ਨਿਰੰਜਨ ਸਿੰਘ ਕੱਕੜ, ਦੇ ਦੀਵਾਨ ਤਾਂ ਇਕ ਤੋਂ ਵੱਧ ਵਾਰ ਵੀ ਲਗੇ। ਇਸ ਤੋਂ ਇਲਾਵਾ ਜਥੇਦਾਰ ਸੇਵਾ ਸਿੰਘ ਦਿੱਲੀ ਵਾਲੇ, ਬਾਬਾ ਛਿੰਦਾ ਸਿੰਘ, ਸਰਬ ਜਥੇਦਾਰ ਇਕਬਾਲ ਸਿੰਘ ਭੈਣੀ ਸਾਹਿਬ, ਗੁਰਦੀਪ ਸਿੰਘ ਭੈਣੀ ਸਾਹਿਬ, ਜੁਗਿੰਦਰ ਸਿੰਘ ਮੁਕਤਾ ਸੰਤ ਨਗਰ, ਅਮਰ ਸਿੰਘ ਨਕੋੜਾ, ਨਰੰਜਨ ਸਿੰਘ ਟਮਕੌਦੀ, ਬਲਵੰਤ ਸਿੰਘ ਕਪੂਰਾ, ਧਰਮ ਸਿੰਘ ਦਿੱਲੀ, ਮੇਵਾ ਸਿੰਘ ਸੰਤ ਨਗਰ, ਸੁਦਰਸ਼ਨ ਸਿੰਘ ਅੰਮ੍ਰਿਤਸਰ ਕਲਾਂ, ਸੁਰਜੀਤ ਸਿੰਘ ਮੁਸਤਫਾਪੁਰ, ਮੋਹਨ ਸਿੰਘ ਗਵਾਲੀਅਰ, ਸੁਰਿੰਦਰ ਸਿੰਘ ਬੀ.ਏ. ਗਵਾਲੀਅਰ, ਅਮਰ ਸਿੰਘ ਗਵਾਲੀਅਰ, ਗੁਰਬਚਨ ਸਿੰਘ ਚਰਾਂਦ, ਪ੍ਰੀਤਮ ਸਿੰਘ ਕ੍ਰਿਪਾਲ ਪੱਟੀ, ਚਰਨ ਸਿੰਘ ਸੰਤਗੜ੍ਹ ਦਿੱਲੀ, ਕਵੀ ਬਾਜ ਸਿੰਘ, ਸੁਚੇਤ ਸਿੰਘ ਹੁਸ਼ਿਆਰਪੁਰ, ਸੰਤੋਖ ਸਿੰਘ ਵਰਿਆਹ, (ਸੂਬਾ) ਸੇਵਾ ਸਿੰਘ ਯਮਨਾ ਨਗਰ, (ਸੂਬਾ) ਮੇਲਾ ਸਿੰਘ, ਮੱਸਾ ਸਿੰਘ ਚੁਘਾਵਾਂ, ਹਜ਼ਾਰਾ ਸਿੰਘ ਲਖਨਊ, ਇੰਦਰ ਸਿੰਘ ਕਾਲਾ ਨੰਗਲ, ਜਗਦੀਸ਼ ਸਿੰਘ ਅੰਮ੍ਰਿਤਸਰ, ਇੰਦਰ

# ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ੧੯੯੧



ਉਪਰ ਰਾਗੀ ਸਿੰਘ ਉਸਤਾਦ ਹਰਭਜਨ ਸਿੰਘ; ਸੁਖਦੇਵ ਸਿੰਘ, ਮੋਹਨ ਸਿੰਘ, ਹਰਬੰਸ ਸਿੰਘ, ਸੁਖਦੇਵ ਸਿੰਘ
ਜੋੜੀ ਵਾਲੇ, ਸੰਤ ਖਜ਼ਾਨ ਸਿੰਘ ਆਦਿ ਅਲੌਕਿਕ ਕੀਰਤਨ ਦੀ ਛਹਿਬਰ ਲਾਉਣ ਵਾਲੇ ।
ਵਿਚਕਾਰ : ਯੂ.ਕੇ., ਕੀਨੀਆ ਅਤੇ ਥਾਈਲੈਂਡ ਤੋਂ ਆਈਆਂ ਸੰਗਤਾਂ ਦੇ ਮੈਂਬਰ :
ਥੱਲੇ : ਸੰਗਤਾਂ ਦਾ ਇਕ ਹੋਰ ਦ੍ਰਿਸ਼ ।

# ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ੧੯੯੧



ਉਪਰ : ਕਵੀ ਦਰਬਾਰ ਦੇ ਆਰੰਭ ਵਿਚ ਬੈਠੇ ਪ੍ਰਮੁਖ ਕਵੀ ਜਨ ।

ਵਿਚਕਾਰ : ਤਨਜ਼ਾਨੀਆਂ ਤੋਂ ਆਈ ਸੰਗਤ ।

ਥੱਲੇ : ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬਚਿਆਂ ਦਾ ਹੱਲੇ ਦਾ ਦੀਵਾਨ ਅਤੇ ਅਨੰਦ ਕਾਰਜ ਕਮੇਟੀ ਦੇ ਮੈਂਬਰ

# ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ੧੯੯੧



ਨਾਮਧਾਰੀ ਪੰਥ ਦੇ ਪ੍ਰਮੁਖ ਜਥੇਦਾਰ। ਉਪਰ : ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਸੇਵਾ ਸਿੰਘ ਦਿਲੀ, ਜਥੇਦਾਰ ਗਿਆਨ ਸਿੰਘ ਵੀਰੋਕੇ ।

ਵਿਚਕਾਰ : ਜਥੇਦਾਰ ਨਰੰਜਨ ਸਿੰਘ ਕੱਕੜ, ਜ: ਗੁਰਮੁਖ ਸਿੰਘ ਢੋਲਕ ਵਾਲੇ ।

ਹੇਠਾਂ ਦੀਵਾਨ ਸੁਣ ਰਹੀਆਂ ਸੰਗਤਾਂ ।

# ਰਾਮਸਰ ਕਾਰਸੇਵਾਂ ਦਾ ਆਰੰਭ





ਸ੍ਰੀ ਭੈਣੀ ਸਾਹਿਬ ਵਿਖੇ ਇਤਿਹਾਸਕ ਰਾਮਸਰ ਦੀ ਕਾਰ ਸੇਵਾ ਦਾ ਆਰੰਭ ੫ ਫਰਵਰੀ ੧੯੯੧ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਕੀਤਾ ਗਿਆ ਸ਼ੀ। ਉਪਰਲੀ ਤਸਵੀਰ ਵਿਚ ਅਰਦਾਸ ਸਮੇਂ ਸਤਿਗੁਰੂ ਜੀ ਨਾਲ ਖੜੇ ਹਨ ਸ: ਹਰਵਿੰਦਰ ਸਿੰਘ ਹੰਸਪਾਲ ਐਮ ਪੀ., ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦਿਲੀ ਵਾਲੇ, ਸੰਤ ਤਰਸੇਮ ਸਿੰਘ ਜੀ ਸਾਬਕਾ ਨਿੱਜੀ ਸਕੱਤਰ, ਸ਼ੰਤ ਦਿਆਲ ਸਿੰਘ ਫਗਵਾੜਾ, ਸ. ਮਿਹਰਬਾਨ ਸਿੰਘ ਆਰਕੀਟੈਕਟ ਅਤੇ ਹੋਰ ਸੰਗਤਾਂ। ਹੇਠਲੀ ਤਸਵੀਰ ਵਿਚ ਪੂਜ ਮਾਤਾ ਚੰਦ ਕੌਰ ਜੀ, ਮਾਸਟਰ ਨਿਹਾਲ ਸਿੰਘ ਜੀ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸੂਬਾ ਜੈਮਲ ਸਿੰਘ ਮੰਡੀ, ਸੰਤ ਲਛਮਣ ਸਿੰਘ ਲੁਧਿਆਣਾ, ਸੰਤ ਸੁਰਿੰਦਰ ਸਿੰਘ ਲਾਇਲ, ਸੰਤ ਬਲਵੰਤ ਸਿੰਘ ਬਾਲੀ ਨਗਰ ਦਿਲੀ ਆਦਿਕ ਦਿਖਾਈ ਦੇ ਰਹੇ ਹਨ।

(ਫੋਟੋ ਗੁਰਮੁਖ ਸਿੰਘ ਦਿਲੀ)

ਸਿੰਘ ਖੜਤਾਲਾਂ ਵਾਲੇ ਆਦਿਕ ਜਥਦਾਰਾਂ ਨੇ ਆਪਣੇ ਆਪਣੇ ਜਥਿਆਂ ਦੇ ਨਾਲ ਦੀਵਾਨਾਂ ਦੀ ਇਕ ਸੰਗਲੀ ਪ੍ਰੋ ਕੇ ਰੱਖ ਦਿਤੀ। ਇਹਨਾਂ ਦੀਵਾਨਾਂ ਵਿਚ ਕੋਈ ਆ ਕੇ ਬੈਠ ਜਾਂਦਾ ਤਾਂ ਉੱਠ ਨਾ ਸਕਦਾ। ਸਾਰਾ ਦਿਨ ਤੇ ਰਾਤ ਸਵੇਰੇ ਤਿੰਨ ਵਜੇ ਤੱਕ ਇਹ ਦੀਵਾਨ ਲੱਗੇ ਰਹਿੰਦੇ। ਅੰਤਲੀ ਰਾਤ ਇਹ ਦੋ ਥਾਵਾਂ ਸਿਮ੍ਰਤੀ ਮੰਦਰ ਅਤੇ ਰਾਮ ਮੰਦਰ ਦੋ ਥਾਵਾਂ ਤੇ ਲੱਗੇ।

## ਅਕੈਡਮੀ ਦੇ ਵਿਦਿਆਰਥੀਆਂ ਦੇ ਪ੍ਰੋਗਰਾਮ

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਵਿਦਿਆਰਥੀ ਹਰ ਮੇਲੇ ਤੇ ਚੜ੍ਹਦੇ ਤੋਂ ਚੜ੍ਹਦਾ ਪ੍ਰੋਗਰਾਮ ਪੇਸ਼ ਕਰਦੇ ਹਨ। ਇਸ ਵਾਰ ਵੀ ਉਹਨਾਂ ਨੇ ਰਾਗੀਆਂ ਦਾ ਕੀਰਤਨ (ਰਾਗਾਂ ਵਿਚ ਸ਼ਬਦ ਗਾਇਨ) ਹੱਲੇ ਦੇ ਦੀਵਾਨ, ਕਵਿਤਾਵਾਂ, ਲੈਕਚਰ ਪੰਜਾਬੀ, ਅੰਗਰੇਜੀ ਵਿਚ ਆਦਿ ਪ੍ਰੋਗਰਾਮ ਪੇਸ਼ ਕੀਤੇ। ੩ ਮਾਰਚ ਨੂੰ ਉਹਨਾਂ ਹਜ਼ੂਰੀ ਦੀਵਾਨ 'ਚ ਅਜਿਹਾ ਰੰਗ ਬੰਨ੍ਹਿਆ ਕਿ ਪੁਰਾਣੇ ਜ਼ਮਾਨੇ ਦੀ ਮਸਤੀ ਦੀ ਯਾਦ ਤਾਜ਼ਾ ਕਰ ਦਿਤੀ। ਆਸਾ ਦੀ ਵਾਰ ਦਾ ਕੀਰਤਨ ਉਹਨਾਂ ਦੋਹਾਂ ਸ਼ੈਲੀਆਂ ਵਿਚ (ਤਬਲੇ ਨਾਲ ਰਾਗਦਾਰੀ ਕੀਰਤਨ ਅਤੇ ਢੋਲਕ ਛੈਣਿਆਂ ਨਾਲ ਵਾਰੇ ਦਾ ਕੀਰਤਨ ਵੀ)ਕੀਤਾ। ਸ਼ਬਦਾਂ ਦਾ ਸ਼ੁਧ ਅਤੇ ਨਖੇੜਵਾਂ ਉਚਾਰਨ, ਰਾਗ ਵਿਚ ਠੀਕ ਸੁਰਾਂ, ਤਾਲਾਂ ਵਿਚ ਠੀਕ ਲੈਅ ਅਤੇ ਠਹਿਰਾਓ। ਛੱਕਿਆਂ ਦੇ ਭਾਵਾਂ ਅਨੁਕੂਲ ਸ਼ਬਦ ਅਤੇ ਸੰਗੀਤ ਦੀਆਂ ਹੋਰ ਲੋੜਾਂ ਪੂਰੀਆਂ ਕਰਦਾ ਇਹ ਕੀਰਤਨ ਮਿਸਾਲੀ ਕੀਰਤਨ ਸੀ। ਇਸ ਕੀਰਤਨ ਨੂੰ ਵੱਡੇ ਵੀ ਮਾਡਲ ਵਜੋਂ ਵਰਤ ਸਕਦੇ ਹਨ। ਪੁਰਾਣੀਆਂ ਅਲੋਪ ਹੋ ਰਹੀਆਂ ਸ਼ਬਦ ਰੀਤਾਂ ਇਹਨਾਂ ਬੱਚਿਆਂ ਨੇ ਕੁਸ਼ਲਤਾ ਨਾਲ ਪ੍ਰਸਤੁਤ ਕੀਤੀਆਂ। ਸੰਤ ਬਲਕਾਰ ਸਿੰਘ ਜੀ ਸਾਬਕਾ ਹਜ਼ੂਰੀ ਸੇਵਕ ਦੀ ਅਣਥਕ ਮਿਹਨਤ ਇਹਨਾਂ ਦੇ ਅਭਿਆਸ ਪਿਛੇ ਸੀ। ਇਹਨਾਂ ਬੱਚਿਆਂ ਨੇ ਸਾਮੂਹਕ ਅਨੰਦ ਕਾਰਜਾਂ ਵੇਲੇ ਲਾਵਾਂ ਦਾ ਪਾਠ ਵੀ ਕੀਤਾ, ਆਦਿ ਅਤੇ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦਾ ਭੋਗ ਵੀ ਪਾਇਆ ਅਤੇ ਅਨੰਦ ਸਾਹਿਬ ਵੀ ਪੜ੍ਹਿਆ। ਇਹਨਾਂ ਦਾ ਇਕ ਕਤਾਰ ਵਿਚ ਦੀਵਾਨ ਵਿਚ ਆਉਣਾ, ਮੱਥਾ ਟੇਕ ਕੇ ਇਕ ਥਾਂ ਬੈਠਣਾ ਵਾਪਸ ਜਾਣਾ ਇਕ ਵਖਰਾ ਪ੍ਰਭਾਵ ਪਾਉਂਦਾ ਸੀ। ਇਕ ਛੋਟੇ ਜਿਹੇ ਬੱਚੇ ਨੇ ਹਜ਼ਾਰਾਂ ਦੀ ਗਿਣਤੀ ਵਿਚ ਬਹੁਤ ਟਣਕ ਕੇ ਜਦੋਂ ਅਰਦਾਸ ਕੀਤੀ ਤਾਂ ਇਸ ਦਾ ਕਰਾਮਾਤੀ ਅਸਰ ਹੋਇਆ।

## ਸਹਿਪਾਠੀ ਸੰਮੇਲਨ

ਹੋਲੇ ਤੋਂ ਪਹਿਲਾਂ ੨੬-੨੭-੨੮ ਫਰਵਰੀ ਨੂੰ ਇਕ ਸਹਿਪਾਠੀ ਸੰਮੇਲਨ ਹੋਇਆ ਸੀ। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦੇ ਵਿਦਿਆਰਥੀ ਜੀਵਨ ਵਾਲੇ ਸਹਿਪਾਠੀਆਂ ਨੂੰ ਬੁਲਾਇਆ ਗਿਆ ਸੀ। ਇਹ



ਸੇਠ ਸੁਰੰਮ੍ਰਿਤ ਸਿੰਘ ਚਾਵਲਾ ਜਿਨ੍ਹਾਂ ਹੋਲੇ ਮਹੱਲੇ ਤਕ ਸਾਰਾ ਸਾਲ ਸੇਵਾ ਦਾ ਮਾਨ ਲਿਆ।

ਸਹਿਪਾਠੀ ਹੁਣ ਬਜ਼ੁਰਗ ਅਵਸਥਾ 'ਚ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਬੁਲਾ ਕੇ ਉਹਨਾਂ ਨਾਲ ਬਚਨ ਬਲਾਸ ਕਰਕੇ ਸੁਣਕੇ ਪੁਰਾਣੀਆਂ ਯਾਦਾਂ ਨੂੰ ਤਾਜ਼ਾ ਕੀਤਾ ਅਤੇ ਮਾਣ ਬਖਸ਼ਿਆ। ਬਾਲ ਸਿਖ ਈ ਮਿਤਰਾਂ ਨੇ ਵੀ ਆਪਣੇ ਸਹਿਪਾਠੀ ਨੂੰ ਸ਼ਹਿਨਸ਼ਾਹੀਅਤ ਦੀ ਪਦਵੀ ਤੇ ਹੁੰਦਿਆਂ ਵੀ ਪਿਆਰ ਕਰਦਿਆਂ ਵੇਖਕੇ ਕਤ੍ਰਿਗਤਾ ਪ੍ਰਗਟ ਕੀਤੀ। ਇਹ ਸਹਿਪਾਠੀ ਹੋਲੇ ਸਮੇਂ ਸਭ ਤੋਂ ਅਗਲੀਆਂ ਪੰਗਤੀਆਂ ਵਿਚ ਬੈਠੇ ਹੁੰਦੇ ਹਨ।

## ਪੁਸਤਕਾਂ, ਰਸਾਲੇ, ਕਲੰਡਰ

ਸਤਿਜੁਗ ਸਪਤਾਹਕ ਸ੍ਰੀ ਜੀਵਨ ਨਗਰ, 'ਵਰਿਆਮ' ਜਲੰਧਰ ਅਤੇ ਨਾਮਧਾਰੀ ਦਰਬਾਰ ਦਿੱਲੀ ਦੇ ਪੁਸਤਕਾਂ ਦੇ ਸਟਾਲ ਵੀ ਲੱਗੇ ਹੋਏ ਸਨ। ਸਤਿਜੁਗ ਦਾ ਸਟਾਫ ਸ: ਹਰਬੰਸ ਸਿੰਘ ਮੈਨੇਜਰ, ਸੰਤ ਆਤਮਾ ਸਿੰਘ ਜੋਹਲ ਐਡੀਟਰ ਅਤੇ ਹੋਰ ਸਹਿਯੋਗੀਆਂ ਤੇ ਆਧਾਰਿਤ ਸੀ। ਵਰਿਆਮ ਦੇ ਸਟਾਲ ਦੇ ਇੰਚਾਰਜ ਸਨ ਪ੍ਰਸਿੱਧ ਕਵੀ ਸੀ ਫਕੀਰ ਚੰਦ ਤੁਲੀ। ਤੁਲੀ ਸਾਹਿਬ ਕਾਫੀ ਸਮੇਂ ਤੋਂ ਇਹ ਸੇਵਾ ਕਰਦੇ ਹਨ। ਕਵਿਤਾ ਵੀ ਇਹਨਾਂ ਦੀ ਕਵੀ ਦਰਬਾਰ 'ਚ ਬਹੁਤ ਸਲਾਹੀ ਗਈ ਸੀ। ਇਹਨਾਂ ਨੂੰ ਮਿਲਣ ਵਾਲੇ ਲੇਖਕ ਮਿੱਤਰ ਪਰਸੰਸਕ ਵੀ ਬਹੁਤ ਆਉਂਦੇ ਤੇ ਵਰਿਆਮ ਦੇ ਚੰਦੇ ਵੀ ਤੁਲੀ ਸਾਹਿਬ ਪ੍ਰਾਪਤ ਕਰਦੇ। ਕਠਨ ਕਾਰਜ ਇਹ ਇਕੱਲਿਆਂ ਹੀ ਕਰਦੇ।

ਸੰਤ ਸਤਨਾਮ ਸਿੰਘ ਜੀ ਦਿੱਲੀ ਵਾਲੇ ਨਾਮਧਾਰੀ

ਨਾਮਧਾਰੀ ਸ: ਕਿਰਪਾਲ ਸਿੰਘ ਜੀ ਸਨ । ਇਹ ਹਰ ਪ੍ਰਕਾਰ ਦੀਆਂ ਉਪਲਬਧ ਨਾਮਧਾਰੀ ਪੁਸਤਕਾਂ ਕੈਲੰਡਰ ਆਦਿਕ ਦੇ ਰਹੇ ਸਨ : ਸੰਤ ਸਤਨਾਮ ਸਿੰਘ ਜੀ ਦਾ ਦਿਨ ਰਾਤ ਦਾ ਡੇਰਾ ਇਕੋ ਆਸਨ ਤੇ ਸੀ । ਇਸ ਤੋਂ ਇਲਾਵਾ ਨਾਮਧਾਰੀ ਕੀਰਤਨ, ਹੱਲੇ ਦੇ ਦੀਵਾਨ ਅਤੇ ਸਤਿਗੁਰੂ ਜੀ ਦੇ ਭਾਸ਼ਨਾਂ ਆਦਿ ਦੀਆਂ ਆਡੀਓ ਟੇਪਾਂ ਵੀ ਇਹਨਾਂ ਤੋਂ ਉਪਲਬਧ ਸਨ । ਇਹਨਾਂ ਦਾ ਪੱਕਾ ਸਟਾਲ ਨਾਮਧਾਰੀ ਧਰਮਸਾਲਾ ਨਾਮਧਾਰੀ ਕਾਲੋਨੀ, ਰਮੇਸ਼ ਨਗਰ ਨਵੀਂ ਦਿਲੀ-੧੫ ਵਿਖੇ ਹੈ ।

## ਅਨੰਦ ਕਾਰਜ

ਸਿੱਖਾਂ ਵਿਚ ਅਨੰਦ ਕਾਰਜ ਨਾਲ ਵਿਆਹ ਕਰਾਉਣ ਦੀ ਰੀਤ ਦੀ ਕੁਲ ਉਮਰ ੧੨੮ ਸਾਲ ਹੈ । ੨-੩ ਜੂਨ ੧੮੬੩ ਨੂੰ ਖੋਟਿਆਂ ਦੇ ਮੇਲੇ (ਜ਼ਿਲਾ ਫਰੀਦਕੋਟ) ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਗੁਰਬਾਣੀ ਵਿਚੋਂ ਗੁਰੂ ਰਾਮ ਦਾਸ ਜੀ ਦੀਆਂ ਉਚਾਰੀਆਂ ਲਾਵਾਂ ਨਾਲ ਛੇ ਲੜਕੇ ਲੜਕੀਆਂ ਦੇ ਅਨੰਦ ਕਾਰਜ ਖੁਲੀ ਜਨਤਾ ਦੇ ਸਾਹਮਣੇ ਕੀਤੇ ਤਾਂ ਪੁਰਾਤਨ ਪੰਥੀਆਂ ਵਲੋਂ ਏਨਾ ਵਾਵੇਲਾ ਹੋਇਆ ਕਿ ਨਾਮਧਾਰੀਆਂ ਦਾ ਇਹ ਮੇਲਾ ਪੁਲੀਸ ਦਖਲ ਨਾਲ ਬਰਖਾਸਤ ਕੀਤਾ ਗਿਆ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਥਾਨਿਓਂ ਥਾਨੀਂ ਭੈਣੀ ਸਾਹਿਬ ਪਹੁੰਚਾਇਆ ਗਿਆ ।

ਇਸ ਨਵੀਂ ਰੀਤ ਨੂੰ ਬਾਅਦ ਵਿਚ ਆਪਣੇ ਆਪਣੇ ਢੰਗ ਨਾਲ ਤਬਦੀਲੀਆਂ ਸਹਿਤ★ ਬਾਕੀ ਸਿੱਖ ਸਮਾਜ ਨੇ ਅਪਨਾਇਆ ਅਤੇ ਸੰਨ ੧੯੦੮ ਵਿਚ ਜਦੋਂ ਬਾਕਾਇਦਾ ਅਨੰਦ ਕਾਰਜ ਐਕਟ ਬਣਿਆ ਤਾਂ ਉਸ ਵੇਲੇ ਮੁਖ ਗਵਾਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ ।

ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਕੇਵਲ ਪ੍ਰਚਲਤ ਰੀਤ ਵਿਚ ਹੀ ਤਬਦੀਲੀ ਨਹੀਂ ਕੀਤੀ ਸਗੋਂ ਵਿਆਹ-ਸ਼ਾਦੀਆਂ ਦਾ ਸਮੁਚਾ ਆਚਰਨ ਹੀ ਬਦਲ ਦਿਤਾ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਵਰਤਮਾਨ ਪੰਥਪਤੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਸੁਧਾਰ ਕੀਤੇ ਹਨ ਉਹਨਾਂ ਦਾ ਵਰਨਣ ਇਕ ਵੱਡੀ ਪੁਸਤਕ ਦਾ ਸ਼ਿੰਗਾਰ ਹੋ ਸਕਦਾ ਹੈ ।

★ ਅੱਜ ਕਲ ਨਾਮਧਾਰੀ ਸਿੱਖਾਂ ਅਤੇ ਬਾਕੀ ਸਿੱਖ ਸਮਾਜ ਦੀ ਰੀਤੀ ਵਿਚ ਕੁਝ ਫਰਕ ਹੈ । ਨਾਮਧਾਰੀਆਂ ਨੇ ਵੇਦ ਬਾਣੀ ਦੀ ਥਾਂ ਗੁਰਬਾਣੀ ਨਾਲ ਲਾਵਾਂ ਕਰਨੀਆਂ ਆਰੰਭੀਆਂ ਅਤੇ ਪ੍ਰਕਰਮਾ ਹਵਨ ਵਾਲੀ ਅਗਨੀ ਦੁਆਲੇ ਹੀ ਰੱਖੀ । ਬਾਕੀ ਸਿੱਖ ਸਮਾਜ ਨੇ ਇਸ ਵਿਚ ਵੀ ਅਗੋਂ ਹੋਰ ਤਬਦੀਲੀ ਕਰ ਲਈ ।

ਦਾ ਅਵਸਰ ਬਣ ਗਏ ਹਨ । ਇਸ ਹੋਲੇ ਮਹੱਲੇ ਤੇ ਵੀ ੨੮ ਅਨੰਦ ਕਾਰਜ ਹੋਏ ।

ਧੀਆਂ ਪੁੱਤਾਂ ਦੇ ਮਾਪਿਆਂ ਵਲੋਂ ਰਿਸ਼ਤੇ ਤੈਅ ਹੋਣ ਬਾਅਦ ਜਦੋਂ ਉਹ ਮੇਲੇ ਦੇ ਭੋਗ ਤੋਂ ਤਿੰਨ ਚਾਰ ਦਿਨ ਪਹਿਲਾਂ ਸ੍ਰੀ ਭੈਣੀ ਸਾਹਿਬ ਪੁੱਜੇ ਤਾਂ ਅਗੋਂ ਅਨੰਦ ਕਾਰਜ ਤੋਂ ਪਹਿਲਾਂ ਇਕ ਕਮੇਟੀ ਨਾਲ ਮੁਲਾਕਾਤ ਹੋਈ । ਇਹ ਕਮੇਟੀ ਸਤਿਗੁਰੂ ਜੀ ਵਲੋਂ ਸਥਾਪਤ ਹੈ। ਇਸ ਦੇ ਮੈਂਬਰ ਹਨ ਸੂਬਾ ਅਵਤਾਰ ਸਿੰਘ ਸ੍ਰੀ ਭੈਣੀ ਸਾਹਿਬ, ਸੰਤ ਦਲੀਪ ਸਿੰਘ ਨਾਮਧਾਰੀ ਲੁਧਿਆਣਾ, ਸੰਤ ਅਜੀਤ ਸਿੰਘ ਲੁਧਿਅਣਾ, ਸ: ਹਰਭਜਨ ਸਿੰਘ ਲੁਧਿਆਣਾ, ਸ: ਗਿਆਨ ਸਿੰਘ ਗੁੜਗਾਓਂ ਦੇ ਘਰੋਂ ਬੀਬੀ...ਅਤੇ ਜੰਮੂ ਤੋਂ ਬੀਬੀਅਜੀਤ ਕੌਰ...। ਇਹ ਹੋਰ ਵਿਅਕਤੀਆਂ ਦਾ ਵੀ ਸਹਿਯੋਗ ਲੈ ਲੈਂਦੇ ਹਨ ।

ਇਹ ਕਮੇਟੀ ਵਾਲੇ ਮੁੰਡੇ ਕੁੜੀ ਕੋਲੋਂ ਅਰਦਾਸ ਸੁਣਦੇ । ਜਿਸ ਦੀ ਅਰਦਾਸ ਵਿਚ ਕੁਝ ਫਰਕ ਹੁੰਦਾ ਉਸਨੂੰ ਛੱਪੀ ਹੋਈ ਅਰਦਾਸ ਦੇ ਦਿਤੀ ਜਾਂਦੀ ਕਿ ਯਾਦ ਕਰਕੇ ਆ । ਨਾਲ ਹੀ ਤਾਕੀਦ ਕੀਤੀ ਜਾਂਦੀ ਕਿ ਤੂੰ ਰੋਜ਼ਾਨਾ ਅਰਦਾਸ ਨਹੀਂ ਕਰਦਾ ਇਸ ਵਾਸਤੇ ਹੁਣ ਨਹੀਂ ਕਰ ਸਕਿਆ।ਰੋਜ਼ ਅਰਦਾਸ ਕਰਿਆ ਕਰ । ਬੀਬੀਆਂ ਦੇ ਭਰਵੱਟੇ ਵੇਖੇ ਜਾਂਦੇ, ਮੁੰਡਿਆਂ ਦੀਆਂ ਦਾਹੜੀਆਂ ਵੇਖੀਆਂ ਜਾਂਦੀਆਂ । ਕੱਟੀਆਂ ਤਾਂ ਨਹੀਂ । ਪੁੱਛ ਪੜਤਾਲ ਕੀਤੀ ਜਾਂਦੀ ਕਿ ਕੁੜਮਾਈ ਤਾਂ ਨਹੀਂ ਕੀਤੀ, ਸ਼ਗਨ ਤਾਂ ਨਹੀਂ ਲਿਆ ਦਿਤਾ, ਪਹਿਲਾਂ ਕੋਈ ਗਲਤ ਰਿਸ਼ਤਾ, ਵਿਆਹ ਤਾਂ ਨਹੀਂ ਘਰ ਕੀਤਾ । ਕੋਈ ਪੰਥਕ ਹੁਕਮ ਅਦੂਲੀ ਤਾਂ ਨਹੀਂ ਜੇ ਕੋਈ ਕਸਰ ਨਿਕਲਦੀ ਤਾਂ ਉਸਨੂੰ ਪੂਰਿਆਂ ਕੀਤਾ ਜਾਂਦਾ । ਕਈਆਂ ਸਮਿਆਂ ਤੇ ਅਵੱਗਿਆ ਦਾ ਮਾਮਲਾ ਸਤਿਗੁਰੂ ਜੀ ਦੇ ਧਿਆਨ ਵਿਚ ਲਿਆਇਆ ਜਾਂਦਾ । ਉਹਨਾਂ ਵਲੋਂ ਮਾਮਲੇ ਦੀ ਕਿਸਮ ਵੇਖ ਕੇ ਖਿਮਾ ਵੀ ਹੋ ਸਕਦੀ, ਡੰਨ ਵੀ ਲਗ ਸਕਦਾ । ਇਹ ਧਾਰਮਕ ਕਰਮ ਪਾਠ ਸਿਮਰਨ ਵੀ ਹੋ ਸਕਦਾ, ਮਾਇਕ ਵੀ ਹੋ ਸਕਦਾ । ਜਿਨ੍ਹਾਂ ਧਨਾਢਾਂ ਨੇ ਕਿਤੇ ਪਾਰਟੀ ਕਰ ਲਈ ਹੁੰਦੀ ਉਹਨਾਂ ਨੂੰ ਹਜ਼ਾਰਾਂ ਲੱਖਾਂ ਰੁਪਏ ਜੁਰਮਾਨਾ ਵੀ ਹੋ ਸਕਦਾ । ਕਮੇਟੀ ਵਲੋਂ ਅਨੰਦ ਕਾਰਜ ਵਾਲੇ ਸੰਬੰਧਤ ਪਰਿਵਾਰਾਂ ਨੂੰ ਦ੍ਰਿੜ ਕਰਵਾਇਆ ਜਾਂਦਾ ਕਿ ਅਨੰਦ ਤੋਂ ਬਾਅਦ ਬੀਬੀ ਸਿੱਧੀ ਸੌਹਰੇ ਘਰ ਪੰਦਰਾਂ ਦਿਨ ਲਈ ਜਾਵੇ ਅਤੇ ਘਰ ਜਾ ਕੇ ਵੀ ਕੋਈ ਦੇਣ ਲੈਣ, ਸਗਨ ਸੁਆਰਥ, ਪਾਰਟੀ, ਰੋਟੀ, ਪਾਠ ਆਦਿਕ ਬਿਲਕੁਲ ਨਹੀਂ ਕਰਨਾ ।

ਮੇਲੇ ਦੀ ਦਿਲਚਸਪ ਗੱਲ ਇਹ ਸੀ ਕਿ ਜਦੋਂ ੪ ਮਾਰਚ ਨੂੰ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਤੋਂ ਬਾਅਦ



ਪ੍ਰਿੰਸੀਪਲ ਅਜੀਤ ਸਿੰਘ ਚੀਮਾ ਜਿਨ੍ਹਾਂ ਕਵੀ ਦਰਬਾਰ ਦਾ ਸੰਚਾਲਨ ਕੀਤਾ ਅਤੇ ਮੇਲੇ ਵਿਚ ਸਟੇਜ ਸਕੱਤਰ ਦੀ ਸੇਵਾ ਵੀ ਕੀਤੀ ।



ਯੂ.ਕੇ. ਦੀ ਨਾਮਧਾਰੀ ਸੰਗਤ ਦੇ ਉਤਸ਼ਾਹੀ ਪ੍ਰਧਾਨ ਸ: ਰਾਜਿੰਦਰ ਸਿੰਘ ਚਾਨਾ ਜਿਹਨਾਂ ਦੀ ਪ੍ਰਧਾਨਗੀ ਵਿਚ ਕਵੀ ਦਰਬਾਰ ਹੋਇਆ । ਆਪ ਸੰਗਤ ਨਾਲ ਹਰ ਮੇਲੇ ਤੇ ਭੈਣੀ ਸਾਹਿਬ ਦਰਸ਼ਨ ਕਰਨ ਆਉਂਦੇ ਹਨ ।

ਜੋੜੇ ਹਵਨ ਕੁੰਡ ਦੁਆਲੇ ਫੇਰੇ ਲੈ ਰਹੇ ਸਨ ਤਾਂ ਸ੍ਰੀ ਗਰੰਥ ਸਾਹਿਬ ਤੋਂ ਬਹੁਤ ਸੁਰੀਲੀ ਧੁੰਨ ਤੋਂ ਜੋ ਪਾਠੀ ਲਾਵਾਂ ਦਾ ਪਾਠ ਉਚਾਰ ਰਹੇ ਸਨ ਉਹ ਅਕੈਡਮੀ ਦੇ ਕੁਆਰੇ ਬੱਚੇ ਸਨ। ਇਹਨਾਂ ਹੀ ਪਾਠਾਂ ਦੇ ਭੋਗ ਵੀ ਪਾਏ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੰਖੇਪ ਜਿਹੇ ਪਰਵਚਨ ਵਿਚ ਬਹੁਤ ਮਹੱਤਵ ਪੂਰਨ ਵਿਚਾਰ ਪ੍ਰਗਟ ਕੀਤੇ !

ਆਪ ਜੀ ਨੇ ਦਸਿਆ ਕਿ ਯੂ.ਕੇ. ਸੰਗਤ ਦੇ ਸਵਰਗੀ ਪ੍ਰਧਾਨ ਪ੍ਰੀਤਮ ਸਿੰਘ ਰੀਹਲ ਇਕ ਲੀਹ ਪਾ ਗਏ ਹਨ । ਉਹਨਾਂ ਨੇ ਅਤੇ ਸ: ਜਗਤਾਰ ਸਿੰਘ ਨੇ ਇਕ ਸਾਲ ਦੇ ਮੇਲਿਆਂ ਦਾ ਖਰਚ ਲੰਗਰ ਵਿਚ ਪਾਉਣ ਦੀ ਪਿਰਤ ਤੋਰੀ । ਰੀਹਲ ਜੀ ਤਾਂ ਕਹਿੰਦੇ ਸਨ ਕਿ ਮੇਰਾ ਸਰੀਰ ਭੈਣੀ ਸਾਹਿਬ ਹੀ ਲੱਗੇ । ਉਹ ਅਪਣੀ ਗੱਲ ਪੁਗਾ ਗਏ ਹਨ । ਇਸਤੋਂ ਇਲਾਵਾ ਉਹਨਾਂ ਦੇ ਪਰਵਾਰ ਨੇ ਪ੍ਰੀਤਮ ਸਿੰਘ ਹੋਰਾਂ ਦੀ ਚਲ-ਅਚੱਲ ਜਾਇਦਾਦ ਵੀ ਲੰਗਰ ਨੂੰ ਅਰਦਾਸ ਕਰ ਦਿਤੀ ਹੈ । ਉਹਨਾਂ ਨੇ ਅਰਦਾਸ ਕੀਤੀ ਗੱਡੀ ਨੂੰ ਹਰ ਸਾਲ ਨਵੇਂ ਕਰਨ ਦੀ ਗੱਲ ਕੀਤੀ ਸੀ । ਸੰਤ ਜਗਤਾਰ ਸਿੰਘ ਪਹਿਲਾਂ ਤਾਂ ਪੁਛਦੇ ਰਹੇ ਫੇਰ ਉਹ ਆਪ ਇਸ ਕਾਰਜ ਲਈ ਆਏ ਹਨ ।

ਇਸ ਸਾਲ ਸੇਠ ਸੁਰੰਅਮ੍ਰਿਤ ਸਿੰਘ ਜੀ ਨੇ ਸਾਰੇ ਸਾਲ ਦਾ ਖਰਚ ਕਰਨਾ ਪਰਵਾਨ ਕੀਤਾ । ਅਗਲੇ ਸਾਲ ਲਈ ਬਹੁਤ ਦਰਖਾਸਤਾਂ ਆਈਆਂ ਹਨ । ਸਵ: ਸੂਬਾ ਅਵਤਾਰ ਸਿੰਘ ਯੂ.ਕੇ ਵਾਲਿਆਂ ਵੀ ਹੋਲੇ ਵਾਸਤੇ ਆਖਿਆ ਸੀ । ਉਹਨਾਂ ਦੀ ਇੱਛਾ ਨੂੰ ਫੁਲ ਚੜਾਉਂਦਿਆਂ ਅਗਲੇ ਹੋਲਾ, ਅਸੂ ਦਾ ਮੇਲਾ ਅਤੇ ਹੋਰ ਸਾਲ ਵਾਸਤੇ ਮੇਜ਼ਬਾਨੀ ਦੀ ਸੇਵਾ ਸੂਬਾ ਅਵਤਾਰ ਸਿੰਘ ਜੀ ਦੇ ਸਪੁੱਤਰ ਸ: ਰਾਜਿੰਦਰ ਸਿੰਘ ਜੀ ਸਟੀਲਮੈਨ ਹੋਰਾਂ ਨੂੰ ਦਿਤੀ ਜਾਂਦੀ ਹੈ ।

ਸਤਿਗੁਰਾਂ ਨੇ ਜ਼ੋਰਦਾਰ ਤੰਬੀਹ ਕਰਦਿਆਂ, ਵਾਲਾਂ ਨੂੰ ਕਲਫ ਲਾਉਣ ਤੋਂ ਖਬਰਦਾਰ ਕੀਤਾ । ਕੇਸਾਂ ਵਿਚ ਕਿਰਪਾਨਾਂ ਵਾਲਾ ਕੰਘਾ ਰਖਣ, ਗੁਤਾਂ ਨਾ ਕਰਨ, ਕੇਸਾਂ ਵਿਚ ਇਸ਼ਨਾਨ ਵੇਲੇ ਪਾਣੀ ਪਾਉਣ ਅਤੇ ਜੰਗਲ ਜਾਣ ਬਾਅਦ ਹੱਥ ਮਾਂਜਣ ਲਈ ਆਗ੍ਰਿਹ ਕੀਤਾ ।

ਅਗਲੇ ਸਾਲ ਦੇ ਪ੍ਰਯੋਗ ਵਾਸਤੇ ਨੌਜਵਾਨਾਂ ਨੂੰ ਹਿੱਸਾ ਲੈਣ ਵਾਸਤੇ ਆਪ ਨੇ ਪ੍ਰੇਰਿਆ । ਅਮ੍ਰਿਤ ਵੇਲੇ ਹਰ ਹਾਲਤ ਵਿਚ ਸੂਰਜ ਚੜ੍ਹਣ ਤੋਂ ਪਹਿਲਾਂ ਇਸ਼ਨਾਨ ਕਰ ਲੈਣ ਵਾਸਤੇ ਮੁੜ ਹੁਕਮ ਕੀਤਾ ।

## ਬਖਸ਼ਬੰਦੀ

ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੇ ਇਕ ਦਿਨ ਪਹਿਲਾਂ ਇਕ ਭਾਸ਼ਨ ਵਿਚ ਸਤਿਗੁਰਾਂ ਨੂੰ ਬੇਨਤੀ ਕੀਤੀ ਸੀ ਕਿ ਸਭ ਨੂੰ ਬਖਸ਼ ਦਿਓ। ਇਸ ਦਾ ਭਾਵ ਇਹ ਸੀ ਜਿਨ੍ਹਾਂ ਜਿਨ੍ਹਾਂ ਨੇ ਕੋਈ ਅਵਗਿਆ ਕੀਤੀ ਹੈ ਸਭ ਨੂੰ ਆਮ ਮੁਆਫੀ ਦੇ ਦਿਤੀ ਜਾਵੇ। ਸਤਿਗੁਰੂ ਜੀ ਨੇ ਅਪਣੇ ਪਰਵਚਨ ਵਿਚ ਇਹ ਬਖਸ਼ਬੰਦੀ ਕਰ ਦਿਤੀ ਆਪ ਜੀ ਨੇ ਆਪਣੇ ਸ਼ਬਦਾਂ ਵਿਚ ਇੰਜ ਕਿਹਾ :

"ਮੈਂ ਇਹ ਅਰਜ਼ ਕਰਦਾਂ ਕਿ ਸੱਚੇ ਪਾਤਸ਼ਾਹ ਕਿਰਪਾ ਕਰਨ। ਇਹ ਸਤਿਗੁਰਾਂ ਦਾ ਘਰ ਹੈ। ਨਾ ਮੇਰਾ ਨਾ ਤੁਹਾਡਾ। ਬਖਸ਼ਿਸ਼ ਦਾ ਘਰ ਹੈ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨੂੰ ਚੰਗੀ ਤਰ੍ਹਾਂ ਚੌੜਾ ਕਰਕੇ ਖੋਹਲ ਕੇ ਰੱਖਿਆ। ਬਖਸ਼ਬੰਦੀ ਸਾਰਿਆਂ ਦੀ ਹੈ ਪਰ ਜਿਨ੍ਹਾਂ ਨੇ ਕੋਈ ਗਲਤ ਵਿਆਹ ਜਾਂ ਲੈਣਾ ਦੇਣਾ ਹੈ ਕਿਸੇ ਦਾ ਉਹ ਉਹਦੇ ਮੁਤਾਬਕ ਓਸੇ ਤਰ੍ਹਾਂ ਹੋਵੇਗਾ। ਉਹ ਨਿਬੜਨਾ ਪਵੇਗਾ ਆਪਸ ਵਿਚ। ਬਾਕੀ ਸਾਰਿਆਂ ਵਾਸਤੇ ਬਖਸ਼ਬੰਦੀ ਹੈ।

ਜੈਕਾਰਿਆਂ ਦੀ ਗੂੰਜ ਨਾਲ ਸਾਧ ਸੰਗਤ ਨੇ ਬਖਸ਼ਬੰਦੀ ਦਾ ਸੁਆਗਤ ਕੀਤਾ। (ਅਪੂਰਣ)

## ਸਾਹਿਬ ਗੁਣੀ ਗਹੇਰਾ

ਮੇਲੇ ਵਿਚ ਸਤਿਗੁਰੂ ਜੀ ਦੁਆਰਾ ਇਕ ਪੁਸਤਕ ਵੀ ਪ੍ਰਕਾਸ਼ਮਾਨ ਕੀਤੀ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ ਤੇ ਲਿਖੀ ਇਸ ਪੁਸਤਕ ਦਾ ਨਾਮ ਹੈ "ਸਾਹਿਬ ਗੁਣੀ ਗਹੇਰਾ"। ਇਸ ਦੇ ਲੇਖਕ ਹਨ ਸ੍ਰੀ ਤਾਰਾ ਸਿੰਘ ਅਣਜਾਣ ਅਤੇ ਪ੍ਰਕਾਸ਼ਕ ਹਨ 'ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ" ੧੨, ਪੰਡਤ ਪੰਤ ਮਾਰਗ, ਨਵੀਂ ਦਿਲੀ-੧੧੦੦੦੧ ਦੇ ਪ੍ਰਧਾਨ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ.। ਜਨਤਕ ਪ੍ਰੈਸ ਦਿਲੀ ਦੀ ਮਸ਼ਹੂਰ ਫਰਮ ਦਵਾਰਾ ਛਾਪੀ ਗਈ ਇਹ ੧੧੦ ਪੰਨਿਆਂ ਦੀ ਪੁਸਤਕ ਪੜ੍ਹਣ, ਵੇਖਣ ਅਤੇ ਛੋਹਣ ਵਿਚ ਅਨੰਦ ਦਿੰਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਬੰਧੀ ਮਿਲਦੀ ਅਜ ਤਕ ਦੀ ਇਤਿਹਾਸਕ ਜਾਣਕਾਰੀ ਨੂੰ ਸਾਹਿਤ ਦੀ ਪੁੱਠ ਚਾੜ੍ਹ ਕੇ ਇਕ ਸਰਲ ਸੁਆਦਲੀ ਜੀਵਨ ਕੱਥਾ ਦੇ ਰੂਪ ਵਿਚ ਅਨਜਾਣ ਜੀ ਨੇ ਪੇਸ਼ ਕੀਤਾ ਹੈ। ਮੇਲੇ ਵਿਚ ਪੁਸਤਕ ਦੀ ਸੰਖੇਪ ਜਾਣਕਾਰੀ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨੇ ਦਿਤੀ। ਸ਼ਤਾਬਦੀ ਕਮੇਟੀ ਵਲੋਂ ਛਾਪੀ ਜਾ ਰਹੀ ਪੁਸਤਕਾਂ ਦੀ ਲੜੀ ਵਿਚ ਇਹ ਫਖਰ ਯੋਗ ਵਾਧਾ ਹੈ।

## ਬੰਨੋਆਣਾ ਦਾ ਸਨਮਾਨ

ਪ੍ਰਸਿੱਧ ਪੱਤਰਕਾਰ ਅਤੇ ਸਾਹਿਤਕ ਸੰਸਥਾਂਵਾਂ ਦੀ ਜਿੰਦ ਜਾਨ ਸ: ਗੁਰਬਖਸ਼ ਸਿੰਘ ਬੰਨੋਆਣਾ ਨੂੰ ਦੂਜੀ ਸਾਲਾਨਾ ਪੱਤਰਕਾਰੀ ਕਾਨਫਰੰਸ ਸਮੇਂ ਮਿਤੀ ੬ ਅਪਰੈਲ ੧੯੯੧ ਨੂੰ ਸਰਕਾਰੀ ਆਰਟ ਗੈਲਰੀ ਚੰਡੀਗੜ੍ਹ ਦੇ ਆਡੀਟੋਰੀਅਮ ਵਿਚ ਪੰਜਾਬ, ਹਰਿਆਣਾ, ਦਿੱਲੀ ਤੇ ਚੰਡੀਗੜ੍ਹ ਦੇ ਪਰਮੁਖ ਪੰਜਾਬੀ ਪੱਤਰਕਾਰਾਂ ਦੀ ਭਰਵੀਂ ਹਾਜ਼ਰੀ ਵਿਚ ਸਨਮਾਨਤ ਕੀਤਾ ਗਿਆ। ਪੰਜਾਬੀ ਪੱਤਰਕਾਰ ਐਸੋਸੀਏਸ਼ਨ ਦੀ ਇਹ ਦੂਸਰੀ ਸਾਲਾਨਾ ਕਾਨਫਰੰਸ ਸੀ ਅਤੇ ਪੱਤਰਕਾਰੀ ਲਈ ਸਨਮਾਨ ਇਸ ਸਾਲ ਤੋਂ ਸ਼ੁਰੂ ਕੀਤਾ ਗਿਆ ਹੈ। ਐਸੋਸੀਏਸ਼ਨ ਨੇ ਸਰਬ ਸੰਮਤੀ ਨਾਲ ਇਹ ਪਹਿਲਾ ਸਨਮਾਨ ਹਰਮਨ ਪਿਆਰੇ ਪੱਤਰਕਾਰ ਬੰਨੋਆਣਾ ਜੀ ਨੂੰ ਦੇਣ ਦਾ ਫੈਸਲਾ ਕਰਕੇ ਸੱਚੀ ਸੁੱਚੀ ਸੋਚ ਦਾ ਪਰਗਟਾਵਾ ਵੀ ਕੀਤਾ ਹੈ ਅਤੇ ਆਪਣਾ ਕੱਦ ਬੁੱਤ ਵੀ ਵਧਾਇਆ ਹੈ।

ਸਮਾਗਮ ਦੀ ਪ੍ਰਧਾਨਗੀ ਪੰਜਾਬ ਵਿਧਾਨ ਸਭਾ ਦੇ ਸਪੀਕਰ ਸ: ਸੁਰਜੀਤ ਸਿੰਘ ਮਿਨਹਾਸ ਨੇ ਕੀਤੀ, ਉਦਘਾਟਨ ਪੰਜਾਬੀ ਟ੍ਰਿਬਿਊਨ ਦੇ ਮੁੱਖ ਸੰਪਾਦਕ ਸ: ਹਰਭਜਨ ਸਿੰਘ ਹਲਵਾਰਵੀ ਨੇ ਕੀਤਾ ਅਤੇ ਸਨਮਾਨ ਪੰਜਾਬ ਸਰਕਾਰ ਦੇ ਮੁੱਖ ਸਕੱਤਰ ਸ੍ਰੀ ਤੇਜਿੰਦਰ ਖੰਨਾ ਹੱਥੀਂ ਦਿਤਾ ਗਿਆ। ਸਨਮਾਨ ਸਾਮਗਰੀ, ਇਕ ਮੋਮੈਂਟੋ (ਤਸ਼ਤਰੀ), ਇਕ ਸ਼ਾਲ ਅਤੇ ੩੧੦੦ ਰੁਪਏ ਦੀ ਰਾਸ਼ੀ ਸੀ। ਬੰਨੋਆਣਾ ਜੀ 'ਖਾਲਸਾ ਸੇਵਕ', 'ਪ੍ਰਭਾਤ' ਅਤੇ 'ਅਜੀਤ' ਵਿਚ ਕੰਮ ਕਰਨ ਬਾਅਦ ਅੱਜ ਕਲ੍ਹ ਨਵਾਂ ਜ਼ਮਾਨਾ ਦੇ ਵਡ਼ਿਕੇ ਸੰਪਾਦਕ ਵਜੋਂ ਪੱਤਰਕਾਰੀ ਦੀ ਸੇਵਾ ਕਰ ਰਹੇ ਹਨ। ਸਮਾਗਮ ਵਿਚ ਬੋਲਣ ਵਾਲਿਆਂ ਅਤੇ ਹਾਜ਼ਰੀ ਭਰਨ ਵਾਲਿਆਂ ਬਹੁਤ ਸਾਰੇ ਪ੍ਰਸਿੱਧ ਪੱਤਰਕਾਰਾਂ ਨੇ ਬੰਨੋਆਣਾ ਜੀ ਨੂੰ ਪੱਤਰਕਾਰੀ 'ਚ ਆਪਣਾ ਗੁਰੂ ਦਸਿਆ। ਇਹ ਸਨਮਾਨ ਕਿਉਂਕਿ ਪੱਤਰਕਾਰਾਂ ਦੀ ਆਪਣੀ ਸੰਸਥਾ ਵਲੋਂ ਦਿਤਾ ਗਿਆ ਹੈ ਇਸ ਵਾਸਤੇ ਇਹ ਸਰਕਾਰੀ ਸਨਮਾਨਾਂ ਤੋਂ ਵੀ ਵਧ ਮਹੱਤਵ ਵਾਲਾ ਹੈ। ਬੰਨੋਆਣਾ ਜੀ ਨੇ ਸਮਾਜ ਨੂੰ ਬਹੁਤ ਪਿਆਰ ਦਿਤਾ ਅਤੇ ਲਿਆ ਹੈ ਇਸੇ ਕਰਕੇ ਨਿੱਕੇ ਵੱਡੇ ਇਹਨਾਂ ਨੂੰ ਬਾਬਾ ਜੀ ਕਹਿ ਕੇ ਸੰਬੋਧਨ ਕਰਦੇ ਹਨ। ਸਮਾਗਮ ਵਿਚ ਪੱਤਰਕਾਰੀ ਦੀਆਂ ਸਮਸਿਆਵਾਂ ਤੇ ਵੀ ਵਿਚਾਰ ਵਟਾਂਦਰਾ ਹੋਇਆ।

### ਸਾਹਿਤਕਾਰ ਤੇ ਸਿਆਸਤਦਾਨ

ਸਾਹਿਤਕਾਰ ਤੇ ਲੇਖਕ ਦੂਰ ਦੀ ਸੋਚਦਾ ਹੈ। ਸਿਆਸਤ-ਦਾਨ ਬਹੁਤ ਨੇੜੇ ਦੀ ਗੱਲ ਸੋਚ ਕੇ ਚਲਦੇ ਹਨ।

—ਰਾਹੁਲ ਸਾਂਕਰਤਾਇਨ

# ਡਾ: ਅਮਰ ਭਾਰਤੀ ਜੀ ਦਾ ਸਨਮਾਨ

ਨਾਮਧਾਰੀ ਸੰਗਤ ਦਿੱਲੀ ਦੇ ਮੁਖ ਕੇਂਦਰ, ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੇ ਸਬੰਧ ਵਿਚ ੨੬ ਜਨਵਰੀ ੧੯੯੧ ਨੂੰ ਇਕ ਵਿਸ਼ਾਲ ਮੇਲਾ ਹੋਇਆ। ਮੇਲੇ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਸੁਭਾਇਮਾਨ ਕੀਤਾ। ਸ: ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਅਤੇ ਹੋਰ ਪੰਥ ਦੇ ਮੁਖੀ ਸੰਤਾਂ ਮਹੰਤਾਂ, ਰਾਗੀਆਂ, ਜਥੇਦਾਰਾਂ, ਬੁਲਾਰਿਆਂ, ਕਵੀਆਂ ਤੇ ਲੇਖਕਾਂ ਨੇ ਵੱਡੀ ਗਿਣਤੀ ਵਿਚ ਭਾਗ ਲਿਆ। ਇਕ ਵਿਸ਼ੇਸ਼ ਸਮਾਗਮ ਵਿਚ ਪ੍ਰਸਿੱਧ ਲੇਖਕ ਡਾ: ਅਮਰ ਭਾਰਤੀ ਜੀ ਦਾ ਸਨਮਾਨ ਕੀਤਾ ਗਿਆ। ਦਰਅਸਲ ਭਾਰਤੀ ਸਾਹਿਤ ਅਕੈਡਮੀ ਵਲੋਂ ਭਾਰਤੀ ਜੀ ਨੂੰ ਐਲਾਨੇ ਸਨਮਾਨ ਦਾ ਇਹ ਸਨਮਾਨ ਸੀ।

ਸਭ ਤੋਂ ਪਹਿਲਾਂ ਸ: ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਜਨਰਲ ਸਕੱਤਰ ਸਰਬ ਹਿੰਦ ਨਾਮਧਾਰੀ ਦਰਬਾਰ ਅਤੇ ਪਰਧਾਨ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਨੇ ਭਾਰਤੀ ਜੀ ਬਾਰੇ ਕੁਝ ਸ਼ਬਦ ਬੋਲੇ। ਉਹਨਾਂ ਦਸਿਆ ਕਿ ਭਾਰਤੀ ਜੀ ਨੂੰ ਜੋ ਐਵਾਰਡ ਮਿਲਿਆ ਹੈ ਉਹ ਸਿੱਧਾ ਬੰਗਾਲੀ ਤੋਂ ਪੰਜਾਬੀ ਵਿਚ ਅਨੁਵਾਦ ਵਾਸਤੇ ਮਿਲਿਆ ਹੈ। ਆਮ ਤੌਰ ਤੇ ਬੰਗਾਲੀ ਜਾਂ ਹੋਰ ਭਾਸ਼ਾਵਾਂ ਦਾ ਸਾਹਿਤ ਪਹਿਲਾਂ ਅੰਗਰੇਜ਼ੀ ਜਾਂ ਹਿੰਦੀ ਵਿਚ ਅਨੁਵਾਦ ਹੁੰਦਾ ਹੈ ਫਿਰ ਦੂਸਰੀਆਂ ਬੋਲੀਆਂ ਪੰਜਾਬੀ ਆਦਿ ਵਿਚ।ਪਰ ਭਾਰਤੀ ਜੀ ਬੰਗਾਲੀ ਅਤੇ ਪੰਜਾਬੀ ਦੇ ਵਿਦਵਾਨ ਹੋਣ ਕਰਕੇ ਸਿੱਧਾ ਅਨੁਵਾਦ ਕਰਦੇ ਰਹੇ ਹਨ। ਭਾਰਤੀਜੀ ਵਲੋਂ ਰੋਜ਼ਾਨਾ ਨਵਾਂ ਹਿੰਦੁਸਤਾਨ ਨੂੰ ਸੰਪਾਦਿਤ ਕਰਨ ਅਤੇ ਉਸ 'ਚ ਪੂਰਵ ਪੰਜਾਬੀ ਸੂਬਾ ਕਾਲ ਦੇ ਲੇਖਾਂ ਦਾ ਉਨ੍ਹਾਂ ਉਚੇਚਾ ਜ਼ਿਕਰ ਕੀਤਾ। ਉਹਨਾਂ ਦਸਿਆ ਕਿ ਭਾਰਤੀ ਜੀ ਦਾ ਲਿਖਿਆ ਅੱਜ ਸੱਚ ਹੋ ਰਿਹਾ ਹੈ। ਉਹਨਾਂ ਕਿਹਾ ਕਿ ਭਾਰਤੀ ਜੀ ਨੂੰ ਸਨਮਾਨਤ ਕਰਨਾ ਆਪਣੇ ਆਪ ਨੂੰ ਸਨਮਾਨਤ ਕਰਨ ਦਾ ਇਕ ਬਹਾਨਾ ਹੈ। ਸਤਿਕਾਰ ਇਹਨਾਂ ਦੀ ਲੋੜ ਨਹੀਂ ਸਤਿਕਾਰ ਦੀ ਸਾਨੂੰ ਲੋੜ ਹੈ। ਸਾਡੇ ਲੇਖਕਾਂ ਦਾ ਸਤਿਕਾਰ ਹੋਣਾ ਚਾਹੀਦਾ ਹੈ ਕਿਉਂਕਿ ਜੋ ਇਹ ਲਿਖ ਜਾਂਦੇ ਹਨ ਉਹਨਾਂ ਦੁਆਰਾ ਹੀ ਅਸੀਂ ਆਪਣੇ ਸਤਿਗੁਰੂਆਂ ਬਾਰੇ ਜਾਣ ਸਕਦੇ ਹਾਂ। ਸੰਤ ਤਰਨ ਸਿੰਘ ਵਹਿਮੀ ਜੀ ਨੇ ਜੱਸ ਜੀਵਨ ਲਿਖਿਆ। ਉਸਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬਹੁਤ ਪਤਾ ਲਗਦਾ ਹੈ। ਅੰਤ ਵਿਚ ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਆਪ ਡਾ: ਅਮਰ ਭਾਰਤੀ ਜੀ ਨੂੰ ਸਿਰੋਪਾ ਦੇ ਕੇ ਸਨਮਾਨਤ ਕਰਨ।

ਇਸ ਉਪਰੰਤ ਭਾਰਤੀ ਜੀ ਨੂੰ ਜੈਕਾਰਿਆਂ ਦੀ ਗੂੰਜ



ਡਾ: ਅਮਰ ਭਾਰਤੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

ਵਿਚ ਸਿਰੋਪਾਓ ਦੇ ਵਸਤਰ, ੧੧੦੦ ਰੁਪਏ, ਗੜਵਾ, ਪਊਏ, ਆਸਣ ਮਾਲਾ ਆਦਿ ਦੇ ਕੇ ਸਨਮਾਨਿਤ ਕੀਤਾ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਬਾਅਦ ਵਿਚ ਆਸ਼ੀਰਵਾਦ ਦੇਂਦਿਆਂ ਕਿਹਾ ਕਿ ਜਦੋਂ ਅਸੀਂ ਗੁਰਬਾਣੀ ਪੜ੍ਹਦੇ, ਕੀਰਤਨ ਸੁਣਦੇ ਜਾਂ ਸਤਿਗੁਰਾਂ ਦੇ ਟੇਪ ਉਪਦੇਸ਼ ਸੁਣਦੇ ਹਾਂ ਤਾਂ ਇਵੇਂ ਲਗਦਾ ਹੈ ਕਿ ਜਿਵੇਂ ਉਹਨਾਂ ਅੱਜ ਵਾਸਤੇ ਹੀ ਲਿਖੇ ਹੋਣ। ਉਹ ਗੱਲਾਂ ਅੱਜ ਵਾਪਰ ਰਹੀਆਂ ਹਨ।

ਅਸਲ ਯਾਦ ਤਾਂ ਇਹ ਹੈ ਕਿ ਸਤਿਗੁਰੂ ਕਿਰਪਾ ਕਰਨ ਤੇ ਅਸੀਂ ਇਥੇ ਪਹੁੰਚ ਸਕੀਏ ਕਿ ਸਤਿਗੁਰਾਂ ਦੇ ਦਰਸ਼ਨ ਹੋਣ...।

ਵਾਦ ਵਿਵਾਦ ਬਹੁਤ ਚਲਦਾ ਰਹਿੰਦਾ ਹੈ ਪਰ ਸਮਾਜ ਦੇ ਹੱਕ ਵਿਚ ਤੇ ਵਿਰੋਧ ਵਿਚ ਕਹਿਣ ਲਿਖਣ ਵਾਲੇ ਆਪਣਾ ਆਪਣਾ ਕੰਮ ਕਰੀ ਜਾਂਦੇ ਨੇ ਭਾਰਤੀ ਜੀ ਨੂੰ ਐਵਾਰਡ ਮਿਲਣ ਦੀ ਸਾਨੂੰ ਖੁਸ਼ੀ ਹੈ ਪਰ ਇਹਦੇ ਵਿਚ ਸਾਡਾ ਤਾਂ ਕੋਈ ਹਿੱਸਾ ਨਹੀਂ। ਅਸੀਂ ਤਾਂ ਕਿਸੇ ਨੂੰ ਨਹੀਂ ਕਿਹਾ ਕਿ ਇਹ ਭਾਰਤੀ ਹੋਰਾਂ ਨੂੰ ਦਿਓ ਫੇਰ ਵੀ ਭਾਰਤੀ ਜੀ ਨੂੰ ਸਾਡੇ ਤੇ ਕੋਈ ਇਤਰਾਜ਼ ਨਹੀਂ। 'ਨਵਾਂ ਹਿੰਦੁਸਤਾਂਨ ਵਿਚ ਭਾਰਤੀ ਜੀ ਲਿਖਦੇ ਸਨ ਤਾਂ ਜਿਥੇ ਨਵਾਂ ਹਿੰਦੁਸਤਾਨ ਪੁੱਜ ਜਾਂਦਾ ਸੀ ਉਥੇ ਸਮਕਾਲੀ ਅਖਬਾਰ ਜਾਣੇ ਬੰਦ ਹੋ ਜਾਂਦੇ ਸਨ। ਉਹ ਜਿੰਨਾਂ ਸਮਾਂ ਚਲਿਆ, ਚਲਿਆ ਫੇਰ ਉਹ ਭਾਵੇਂ ਬੰਦ ਹੋ ਗਿਆ ਪਰ ਜੋ ਉਹ ਆਪਣੀ ਛਾਪ ਛੱਡ ਗਿਐ ਉਹ ਕਦੇ ਮਿਟ ਨਹੀਂ ਸਕਦੀ।

ਤੁਸੀਂ ਪੁਸਤਕਾਂ ਆਪ ਪੜ੍ਹੋ ਬੱਚਿਆਂ ਨੂੰ ਪੜ੍ਹਾਓ। ਈਸਾਈ ਮਤ ਵਾਲੇ ਆਪਣੀਆਂ ਪੁਸਤਕਾਂ ਨੂੰ ਪੜ੍ਹਣ ਅਤੇ ਦੂਸਰਿਆਂ ਨੂੰ ਪੜ੍ਹਾਉਣ ਵਾਸਤੇ ਜਤਨ ਕਰਦੇ ਨੇ। ਜੇ ਕੋਈ ਕਹੇ ਕਿ ਮੈਂ ਪੜ੍ਹਿਆ ਨਹੀਂ ਤਾਂ ਉਹ ਆਗ੍ਰਹਿ ਕਰਦੇ ਹਨ ਕਿ ਤੁਸੀਂ ਪੁਸਤਕ ਲੈ ਲਵੋ ਤੁਹਾਡਾ ਕੋਈ ਜਾਣੂ ਰਿਸ਼ਤੇਦਾਰ ਕੋਈ ਬੱਚਾ ਹੀ ਇਸਨੂੰ ਵੇਖ ਲਵੇਗਾ। ਚੰਗੀਆਂ ਪੁਸਤਕਾਂ ਪੜ੍ਹਣੀਆਂ ਚਾਹੀਦੀਆਂ ਹਨ ਅਤੇ ਲੇਖਕਾਂ ਨੂੰ ਸਤਿਕਾਰ ਦੇਣਾ ਚਾਹੀਦਾ ਹੈ। +

---

## ਸ: ਸੰਤੋਖ ਸਿੰਘ ਦੀ ਸਪੁਤਰੀ ਦਾ ਅਨੰਦ ਕਾਰਜ

ਸ: ਸੰਤੋਖ ਸਿੰਘ ਜੰਮੂ ਦੀ ਸਪੁਤਰੀ (ਸਵ: ਸੰਤ ਬੰਤਾ ਸਿੰਘ ਖਾਰੇ ਵਾਲਿਆਂ ਦੀ ਪੋਤਰੀ) ਬੀਬੀ ਰਨਬੀਰ ਕੌਰ ਦਾ ਸ਼ੁਭ ਆਨੰਦ ਕਾਰਜ ਮਿਤੀ ੪ ਮਾਰਚ ੧੯੯੧ ਨੂੰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ: ਮੱਖਣ ਸਿੰਘ ਮਾਨਸਰੋਵਰ ਗਾਰਡਨ ਨਵੀਂ ਦਿੱਲੀ ਵਾਲਿਆਂ ਦੇ ਸਪੁਤਰ ਅਰਵਿੰਦਰ ਸਿੰਘ ਨਾਲ ਹੋਇਆ। ਅਸੀਂ ਜੋੜੀ ਦੇ ਸੁਖੀ ਪਰਿਵਾਰਕ ਜੀਵਨ ਲਈ ਅਰਦਾਸ ਕਰਦੇ ਹਾਂ। —ਸੰਪਾਦਕ

## ਸ: ਹੰਸਪਾਲ ਨੂੰ ਇੰਟਰਨੈਸ਼ਨਲ ਮਹਾਵੀਰ ਜੈਨ ਵੈਜੀਟੇਰੀਅਨ ਅਵਾਰਡ

੨੫ਵੀਂ ਮਹਾਂਵੀਰ ਨਿਰਵਾਨ ਸ਼ਤਾਬਦੀ ਸੰਯੋਜਕਾ ਸੰਮਤੀ ਪੰਜਾਬ ਨਾਮੀ ਸੰਸਥਾ ਵਲੋਂ ਸ: ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨੂੰ ਇੰਟਰਨੈਸ਼ਨਲ ਮਹਾਵੀਰ ਜੈਨ ਵੈਜੀਟੇਰੀਅਨ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਹੈ। ਇਹ ਅਵਾਰਡ ਐਤਵਾਰ ੩ ਮਾਰਚ ਨੂੰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰਕਮਲਾਂ ਦੁਆਰਾ ਪ੍ਰਦਾਨ ਕੀਤਾ ਗਿਆ। ਅਵਾਰਡ ਸਾਮਗਰੀ ਵਿਚ ਅਵਾਰਡ-ਚਿੰਨ੍ਹ (ਪ੍ਰਤੀਕ), ਸਿਰੋਪਾਓ, 'ਘੋਸ਼ਨਾ ਪੱਤਰ' ਅਤੇ 'ਅਨੁਗ੍ਰਹਿ ਰਾਸ਼ੀ' ਗਿਆਰਾਂ ਸੌ ਰੁਪਏ ਸ਼ਾਮਲ ਸੀ। ਇਹ ਅਵਾਰਡ ਸੰਸਾਰ ਵਿਚ ਅਹਿੰਸਾ ਅਤੇ ਸ਼ਾਕਾਹਾਰ ਦੇ ਪ੍ਰਚਾਰ ਅਤੇ ਪ੍ਰਸਾਰ ਸੰਬੰਧੀ ਸੀ ਅਤੇ ਇਸ ਮੌਕੇ ਤੇ ਸੰਸਥਾ ਦੇ ਸੰਯੋਜਕ ਪ੍ਰਸ਼ੋਤਮ ਜੈਨ, ਕਾਰਜਕਾਰੀ ਮੰਤਰੀ ਸ੍ਰੀ ਰਵਿੰਦਰ ਜੈਨ ਅਤੇ ਪਰਚਾਰ ਮੰਤਰੀ ਸ: ਗੁਰਚਰਨ ਸਿੰਘ ਢਿਲੋਂ (ਪੰਛੀ) ਉਚੇਚੇ ਸ੍ਰੀ ਭੈਣੀ ਸਾਹਿਬ ਅਵਾਰਡ ਅਰਪਿਤ ਕਰਨ ਆਏ ਸਨ। ਸ: ਹੰਸਪਾਲ ਨੇ ਸੰਸਥਾ ਦਾ ਧੰਨਵਾਦ ਕੀਤਾ।

## ਭਾਸ਼ਾ ਵਿਭਾਗ ਵਲੋਂ ੧੯੯੧ ਦੇ ਐਵਾਰਡ

ਡਾ: ਸੁਰਿੰਦਰ ਸਿੰਘ ਵਣਜਾਰਾ ਬੇਦੀ ਨੂੰ ਸਾਲ ੧੯੯੦ ਲਈ ਸ਼੍ਰੋਮਣੀ ਸਾਹਿਤਕਾਰ ਵਜੋਂ ੧੧੦੦੦ ਰੁਪਏ ਦੀ ਥੈਲੀ, ਸਿਰੋਪਾ, ਮੈਡਲ ਅਤੇ ਸਨਮਾਨ ਪੱਤਰ ਭੇਟ ਕੀਤਾ ਜਾਵੇਗਾ। ਇਸ ਦੇ ਨਾਲ ਹੀ ਹਿੰਦੀ ਸਾਹਿਤਕਾਰ ਵਜੋਂ ਡਾ: ਗਿਆਨ ਸਿੰਘ ਮਾਨ, ਸੰਸਕ੍ਰਿਤ ਸਾਹਿਤਕਾਰ ਲਈ ਸ੍ਰੀ ਦੇਵਦੱਤ ਭੱਟੀ, ਉਰਦੂ ਲਈ ਸ੍ਰੀ ਜਿਗਰ ਜਲੰਧਰੀ, ਸ਼੍ਰੋਮਣੀ ਪੱਤਰਕਾਰ ਵਜੋਂ ਸ੍ਰੀ ਹਰਭਜਨ ਹਲਵਾਰਵੀ ਐਡੀਟਰ ਪੰਜਾਬੀ ਟ੍ਰਿਬਿਊਨ, ਵਿਦੇਸ਼ੀ ਸਾਹਿਤਕਾਰ ਸ਼ਿਵਚਰਨ ਗਿੱਲ, ਸ਼੍ਰੋਮਣੀ ਰਾਗੀ ਵਜੋਂ ਭਾਈ ਦਿਲਬਾਗ ਸਿੰਘ, ਲੇਖਕ ਵਜੋਂ ਪ੍ਰਿੰਸੀਪਲ ਸਤਿਬੀਰ ਸਿੰਘ, ਬਾਲ ਪੁਸਤਕਾਂ ਲਈ ਗਿਆਨੀ ਲਾਲ ਸਿੰਘ ਗੁਜਰਾਂਵਾਲਾ, ਸ਼੍ਰੋਮਣੀ ਕਵੀ ਵਜੋਂ ਡਾ: ਜਗਤਾਰ, ਇਨ੍ਹਾਂ ਸਭਨਾਂ ਨੂੰ ਇੱਕੀ ਇੱਕੀ ਹਜ਼ਾਰ ਰੁਪਏ ਦੀ ਥੈਲੀ, ਸਿਰੋਪਾ, ਮੈਡਲ ਤੇ ਸਨਮਾਨ ਪੱਤਰ ਦੇ ਕੇ ਸਨਮਾਨਿਆ ਜਾਵੇਗਾ।

# (ਨਾਮਧਾਰੀ) ਗੋਲਡ ਕੱਪ ਹਾਕੀ ਟੂਰਨਾਮੈਂਟ ਨੈਰੋਬੀ ਦੀ ਵਿਜੇਤਾ
# ਨਾਮਧਾਰੀ ਹਾਕੀ ਟੀਮ



ਨਾਮਧਾਰੀ ਹਾਕੀ ਟੀਮ ਦੇ ਕਪਤਾਨ ਗੁਰਨਾਮ ਸਿੰਘ ਅਤੇ ਹੋਰ ਖਿਲਾੜੀ ਨੈਰੋਬੀ, ਕੀਨੀਆਂ ਵਿਖੇ ਟੂਰਨਾਮੈਂਟ ਜਿਤਣ ਉਪਰੰਤ ਸੂਬਾ ਸੋਹਣ ਸਿੰਘ ਜੀ ਪਾਸੋਂ ਇਨਾਮੀ ਟ੍ਰਾਫੀ ਗੋਲਡ ਕੱਪ ਪ੍ਰਾਪਤ ਕਰਦੇ ਹੋਏ।

'ਨਾਮਧਾਰੀ ਹਾਕੀ ਟੀਮ' ਦੇਸ਼ ਦੀਆਂ ਉਚਕੋਟੀ ਦੀਆਂ ਟੀਮਾਂ ਵਿਚੋਂ ਇਕ ਅਤੇ ਸ਼ਾਇਦ ਸਭ ਤੋਂ ਜ਼ਿਆਦਾ ਹਰਮਨ ਪਿਆਰੀ ਮੰਨੀ ਜਾਂਦੀ ਹੈ। ਟੂਰਨਾਮੈਂਟ ਕਰਵਾਉਣ ਵਾਲੀਆਂ ਸਾਰੀਆਂ ਕਮੇਟੀਆਂ ਇਸ ਟੀਮ ਤੋਂ ਬਿਨਾ ਆਪਣਾ ਟੂਰਨਾਮੈਂਟ ਅਧੂਰਾ ਜਿਹਾ ਸਮਝਦੀਆਂ ਹਨ। ਇਸੇ ਕਰਕੇ ਜ਼ਿਆਦਾਤਰ ਟੂਰਨਾਮੈਂਟ ਵਾਲੇ ਆਪਣੇ ਟੂਰਨਾਮੈਂਟ ਵਿਚ ਇਸ ਟੀਮ ਦੀ ਐਂਟਰੀ ਨੂੰ ਸੌ ਪ੍ਰਤੀਸ਼ਤ ਯਕੀਨੀ ਬਨਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਸ ਆਪ ਆ ਹਾਜ਼ਰ ਹੋ ਜਾਂਦੇ ਹਨ। ਫਿਰ, ਜਿਥੇ ਇਹ ਟੀਮ ਚਲੀ ਜਾਏ, ਬਹੁਤੇ ਦਰਸ਼ਕਾਂ ਦੀ ਖਾਹਸ਼ ਵੀ ਇਹੋ ਹੀ ਰਹਿੰਦੀ ਹੈ ਕਿ ਇਸ ਟੂਰਨਾਮੈਂਟ ਦਾ ਫਾਈਨਲ ਮੈਚ ਵੀ ਨਾਮਧਾਰੀ ਹਾਕੀ ਟੀਮ ਹੀ ਜਿਤੇ।

ਦੇਸ਼ ਵਿਚ ਆਪਣਾ ਨਾਮ ਪੈਦਾ ਕਰਨ ਦੇ ਨਾਲ ਨਾਲ ਇਸ ਟੀਮ ਨੇ ਵਿਦੇਸ਼ਾਂ ਵਿਚ ਵੀ ਆਪਣੀ ਕਲਾ ਅਤੇ ਜ਼ੋਰ ਦੀ ਧਾਂਕ ਜਮਾਈ ਹੈ। ੧੯੮੪ ਵਿਚ ਨਾਮਧਾਰੀ ਹਾਕੀ ਟੀਮ ਨੇ ਥਾਈਲੈਂਡ ਅਤੇ ਮਈ ੧੯੮੫ ਵਿਚ ਤਨਜ਼ਾਨੀਆ ਦਾ ਦੌਰਾ ਕੀਤਾ।

ਜੂਨ ੧੯੮੯ ਵਿਚ ਇਸ ਟੀਮ ਨੂੰ ਨਿਊ ਹੈਮ ਹਾਕੀ ਕਲੱਬ ਲੰਡਨ ਵਲੋਂ ਇੰਗਲੈਂਡ ਦੇ ਦੌਰੇ ਲਈ ਸੱਦਾ ਪੱਤਰ ਭੇਜਿਆ ਗਿਆ। ਇਸ ਕਲੱਬ ਵਲੋਂ ਲੰਡਨ, ਬਰਮਿੰਘਮ, ਲੀਡਜ਼ ਅਤੇ ਲੈਸਟਰ ਵਿਖੇ ਕੁਲ ੧੫ ਮੈਚ ਖੇਡਣ ਲਈ ਰਖੇ ਗਏ ਇਹਨਾਂ ਪੰਦਰਾਂ ਮੈਚਾਂ ਵਿਚੋਂ ਨਾਮਧਾਰੀ ਹਾਕੀ ਟੀਮ ਨੇ ਇਕ ਮੈਚ ਬਰਾਬਰ ਖੇਡਕੇ ਅਤੇ ਚੌਦਾਂ ਮੈਚ ਜਿੱਤਕੇ ਇੰਗਲੈਂਡ ਅਤੇ ਦੁਨੀਆਂ ਦੇ ਮੰਨੇ ਪ੍ਰਮੰਨੇ ਪਾਲ ਬਾਰਬਰ ਵਰਗੇ ਖਿਡਾਰੀਆਂ ਨੂੰ ਇਹ ਕਹਿਣ ਤੇ ਮਜਬੂਰ ਕਰ ਦਿਤਾ ਕਿ ਜੇ ਭਾਰਤ ਵਲੋਂ ਅੰਤਰ-ਰਾਸ਼ਟਰੀ ਟੂਰਨਾਮੈਂਟ ਵਿਚ ਇਸ ਟੀਮ ਨੂੰ ਭੇਜਿਆ ਜਾਏ ਤਾਂ ਭਾਰਤ ਆਪਣੀ ਗਵਾਈ ਹੋਈ ਸ਼ੁਹਰਤ ਵਾਪਸ ਹਾਸਲ ਕਰ ਸਕਦਾ ਹੈ।

ਇਸੇ ਹੀ ਸਾਲ ਨਾਮਧਾਰੀ ਹਾਕੀ ਟੀਮ ਨੇ ਟੈਰਨਿਗ ਇੰਟਰਨੈਸ਼ਨਲ ਹਾਕੀ ਟੂਰਨਾਮੈਂਟ--ਟੈਂਗਸਾ ਸਪੇਨ ਵਿਚ ਹਿੱਸਾ ਲਿਆ ਅਤੇ ਦੂਸਰਾ ਸਥਾਨ ਪ੍ਰਾਪਤ ਕੀਤਾ।

ਕੀਨੀਆ ਹਾਕੀ ਯੂਨੀਅਨ—ਨੈਰੋਬੀ (ਜੋ ਕਿ ਇੰਟਰਨੈਸ਼ਨਲ ਹਾਕੀ ਫੈਡਰੇਸ਼ਨ ਨਾਲ ਰਜਿਸਟਰਡ ਹੈ) ਦਾ ਸਾਲਾਨਾ ਗੋਲਡ ਕੱਪ ਹਾਕੀ ਟੂਰਨਾਮੈਂਟ ੧੧੯੧ ਨਾਮਧਾਰੀ ਸੰਗਤ ਕੀਨੀਆ ਵਲੋਂ ਸਪੌਂਸਰ ਕੀਤਾ ਜਾਣਾ ਸੀ। ਕੀਨੀਆ ਹਾਕੀ ਯੂਨੀਅਨ ਦੇ ਜਨਰਲ ਸਕੱਤਰ ਸ: ਅਮਰਜੀਤ ਸਿੰਘ ਨੇ ਆਪਣੇ ਇਸ ਸਾਲ ਦੇ ਟੂਰਨਾਮੈਂਟ ਨੂੰ ਹੋਰ ਆਕਰਸ਼ਕ ਬਨਾਉਣ ਲਈ ਨਾਮਧਾਰੀ ਹਾਕੀ ਟੀਮ ਨੂੰ ਇਸ ਵਿਚ ਹਿੱਸਾ ਲੈਣ ਲਈ ਸੱਦਾ ਪੱਤਰ ਭੇਜਿਆ। ਟੀਮ ਦੇ ਕਈ ਹੋਰ ਰੁਝੇਵੇਂ ਵੀ ਸਨ। ਪਰ ਨਾਮਧਾਰੀ ਸੰਗਤ ਕੀਨੀਆ ਦੇ ਸੂਬਾ ਸਤਨਾਮ ਸਿੰਘ ਰੂਪਰਾਇ ਅਤੇ ਪ੍ਰਧਾਨ ਸ: ਹਰਭਜਨ ਸਿੰਘ ਚਾਨਾ ਦੇ ਬਾਰ ਬਾਰ ਅਰਜ ਕਰਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਟੀਮ ਦੇ ਇਸ ਦੌਰੇ ਨੂੰ ਪ੍ਰਵਾਨਗੀ ਦੇ ਦਿਤੀ।

ਟੀਮ ਦੇ ਮੈਨੇਜਰ ਠਾਕਰ ਉਦੇ ਸਿੰਘ ਦੀ ਅਗਵਾਈ ਵਿਚ ਨਾਮਧਾਰੀ ਹਾਕੀ ਟੀਮ ੧੭ ਮਾਰਚ ੧੯੯੧ ਨੂੰ ਨੈਰੋਬੀ ਪਹੁੰਚੀ। ਟੂਰਨਾਮੈਂਟ ਦੀਆਂ ਤਾਰੀਖਾਂ ੨੩ ਤੋਂ ੩੧ ਮਾਰਚ ੧੯੯੧ ਤਕ ਸਨ।

੧੯ ਮਾਰਚ ਨੂੰ ਟੀਮ ਨੇ ਇਕ ਪ੍ਰੈਕਟਿਸ ਮੈਚ ਸੀਬਾ ਯੂਨੀਅਨ ਦੀ ਮਦਦ ਨਾਲ ਖੇਡਿਆ ਜੋ ਦੋ-ਦੋ ਗੋਲਾਂ ਨਾਲ ਬਰਾਬਰ ਰਿਹਾ।

ਟੂਰਨਾਮੈਂਟ ਸਿਟੀ ਪਾਰਕ ਸਟੇਡੀਅਮ ਨੈਰੋਬੀ ਦੇ ਐਸਟਰੋਟਰਫ ਤੇ ਹੋ ਰਿਹਾ ਸੀ। ਨਾਮਧਾਰੀ ਹਾਕੀ ਟੀਮ ਨੇ ਟੂਰਨਾਮੈਂਟ ਦਾ ਸਭ ਤੋਂ ਪਹਿਲਾ ਮੈਚ ਨੈਰੋਬੀ ਯੂਨੀਵਰਸਿਟੀ ਨਾਲ ਖੇਡਿਆ ਜੋ ਕਿ ਇਕ ਗੋਲ ਨਾਲ ਜਿੱਤ ਕੇ ਕੁਆਟਰ ਫਾਈਨਲ ਵਿਚ ਪ੍ਰਵੇਸ਼ ਕੀਤਾ।

ਕੁਆਰਟਰ ਫਾਈਨਲ ਮੈਚ ੨੯ ਮਾਰਚ ਨੂੰ ਮੁਬਾਸਾ ਇੰਸਟੀਚਿਊਟ ਨਾਲ ਹੋਇਆ ਜੋ ਕਿ ਨਾਮਧਾਰੀ ਹਾਕੀ ਟੀਮ ਨੇ ੭-੨ ਨਾਲ ਜਿੱਤਕੇ ਸੈਮੀਫਾਈਨਲ ਵਿਚ ਆਪਣਾ ਸਥਾਨ ਪੱਕਾ ਕਰ ਲਿਆ।

ਆਪਣੀ ਰਵਾਇਤ ਨੂੰ ਕਾਇਮ ਰਖਦਿਆਂ ਨਾਮਧਾਰੀ ਹਾਕੀ ਟੀਮ ਨੇ ਸੈਮੀਫਾਈਨਲ ਵਿਚ ਨੈਰੋਬੀ ਜਿਮਖਾਨਾ ਨੂੰ ੩-੧ ਦੇ ਫਰਕ ਨਾਲ ਹਰਾਕੇ ਆਪਣੀ ਸਰਵ-ਉਚਤਾ ਦਾ ਪ੍ਰਮਾਣ ਦਿਤਾ।

੩੧ ਮਾਰਚ ਨੂੰ ਫਾਈਨਲ ਮੈਚ ਕੀਨੀਆ ਦੀ ਮਸ਼ਹੂਰ ਟੀਮ ਸੀਬਾ ਯੂਨੀਅਨ ਨਾਲ ਹੋਣਾ ਸੀ। ਪਰ ਫਿਰ ਵੀ ਨਾਮਧਾਰੀ ਹਾਕੀ ਕੀਮ ਤੇ ਕਿਸੇ ਕਿਸਮ ਦਾ ਕੋਈ ਦਬਾਅ ਨਹੀਂ ਸੀ। ਅਤੇ ਇਸਨੇ ਫਾਈਨਲ ਮੈਚ ਵੀ ਬਹੁਤ ਆਸਾਨੀ ਨਾ ੧-੦ ਨਾਲ ਜਿੱਤਕੇ ਗੋਲਡ ਕੱਪ ਆਪਣੇ ਕਬਜ਼ੇ ਵਿਚ ਕਰ ਲਿਆ।

ਸੁਖਵਿੰਦਰ ਸਿੰਘ ਜੋ ਕਿ ਨਾਮਧਾਰੀਆਂ ਦਾ 'ਪਾਲ ਲਿਟਜ਼ਨ' ਕਰਕੇ ਵੀ ਮਸ਼ਹੂਰ ਹੈ ਨੇ ਟੂਰਨਾਮੈਂਟ ਵਿਚ ਪੈਨਲਟੀ ਕਾਰਨਰ ਰਾਹੀਂ ਸਭ ਤੋਂ ਜ਼ਿਆਦਾ ਗੋਲ ਕਰਕੇ 'ਬੈਸਟ ਸਕੋਰਰ' ਦਾ ਇਨਾਮ ਪ੍ਰਾਪਤ ਕੀਤਾ।

ਟੀਮ ਦੇ ਕਪਤਾਨ ਗੁਰਨਾਮ ਸਿੰਘ ਨੂੰ ਟੂਰਨਾਮੈਂਟ ਦਾ ਸਭ ਤੋਂ ਵਧੀਆ ਖਿਡਾਰੀ ਹੋਣ ਦਾ ਮਾਣ ਮਿਲਿਆ।

ਟੀਮ ਕਾਫੀ ਮੈਚ ਖੇਡ ਚੁੱਕੀ ਸੀ। ਪਰ ਕੀਨੀਆ ਦੇ ਹਾਕੀ ਪ੍ਰੇਮੀਆਂ ਵਲੋਂ ਜ਼ੋਰ ਪਾਉਣ ਤੇ ਇਕ ਪ੍ਰਦਰਸ਼ਨੀ ਮੈਚ ੭ ਅਪਰੈਲ ਨੂੰ ਨੈਰੋਬੀ ਇੰਸਟੀਚਿਊਟ ਨਾਲ ਖੇਡਿਆ। ਨਾਮਧਾਰੀ ਹਾਕੀ ਟੀਮ ਨੇ ਇਹ ਮੈਚ ਵੀ ੩-੭ ਨਾਲ ਜਿੱਤਕੇ ਕੀਨੀਆ ਹਾਕੀ ਪ੍ਰੇਮੀਆਂ ਕੋਲੋਂ ਵਿਦਾਇਗੀ ਲਈ।

—ਰ. ਸ.



ਨਾਮਧਾਰੀ ਹਾਕੀ ਟੀਮ ਬਾਲਵਰੇਸ ਵਿਚ। ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਵਲੋਂ ਖੇਡਦਿਆਂ ਇਸ ਨੇ ਜਲੰਧਰ ਵਿਚ ਮਿਨੀ ਨੈਸ਼ਨਲ ਟੂਰਨਾਮੈਂਟ ਜਿਤਿਆ। ਤਸਵੀਰ ਵਿਚ ਇਹ ਟੀਮ ਉਦੋਂ ਦੇ ਭਾਰਤੀ ਉਲੰਪਿਕ ਐਸੋਸੀਏਸ਼ਨ ਦੇ ਪ੍ਰਧਾਨ, ਹਵਾਈ ਫੌਜ ਦੇ ਰਿਟਾਇਰਡ ਮੁਖੀ ਏਅਰ ਚੀਫ ਮਾਰਸ਼ਲ ਓ.ਪੀ. ਮਹਿਰਾ ਨਾਲ ਜਿਤੀ ਹੋਈ ਟਰਾਫੀ ਦੇ ਨਾਲ। ਤਸਵੀਰ ਹੋਲਾ ਮਹਲਾ ਰਾਣੀਆਂ ਸੰਨ ੧੯੮੦।

# ਸ੍ਰੀ ਭੈਣੀ ਸਾਹਿਬ ਵਿਚ ਕਵੀ ਦਰਬਾਰ

ਸਨਿਚਰਵਾਰ ੨੦ ਮਾਰਚ ਦੀ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਵਿਚ ਹੋਲੇ ਮਹੱਲੇ ਦੇ ਮਹਾਨ ਸਮਾਗਮ ਸਮੇਂ ਇਕ ਵਿਸ਼ਾਲ ਕਵੀ ਦਰਬਾਰ ਹੋਇਆ। ਸੰਗਤਾਂ ਦੀ ਹਾਜ਼ਰੀ ਨਾਲ ਲਬਾ ਲਬ ਭਰੇ ਸਿਮ੍ਰਤੀ ਮੰਦਰ ਵਿਚ ਪੰਜਾਬੀ ਦੇ ਨਵੇਂ ਅਤੇ ਪ੍ਰੋਢ ਸ਼ਬਦਕਾਰਾਂ ਨੇ ਅਪਣੇ ਕਾਵਿ ਹੁਨਰ ਦੇ ਨਾਲ ਸਰੋਤਿਆਂ ਨੂੰ ਕੀਲੀ ਰਖਿਆ। ਕਵੀ ਦਰਬਾਰ ਦੀ ਪ੍ਰਧਾਨਗੀ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਰਾਜਿੰਦਰ ਸਿੰਘ ਚਾਨਾ ਜੀ ਨੇ ਕੀਤੀ। ਚਾਨਾ ਜੀ ਯੂ.ਕੇ. ਤੋਂ ਸੰਗਤ ਦਾ ਇਕ ਜੱਥਾ ਲੈ ਕੇ ਪੁਜੇ ਸਨ ਅਤੇ ਹਰ ਮੇਲੇ ਤੇ ਉਹ ਸਤਿਗੁਰੂ ਦਰਸ਼ਨਾਂ ਲਈ ਪਧਾਰਦੇ ਹਨ। ਉਹਨਾਂ ਸੰਖੇਪ ਪਰ ਭਾਵ-ਭਿੰਨੀ ਤਕਰੀਰ ਵਿਚ ਉਸ ਦਿਨ ਦੀ ਮਹਾਨਤਾ ਤੇ ਚਾਨਣਾ ਪਾਇਆ ਅਤੇ ਆਏ ਕਵੀਆਂ ਦਾ ਸੁਆਗਤ ਵੀ ਕੀਤਾ।ਉਪਰੰਤ ਕਵੀ ਦਰਬਾਰ ਸ਼ੁਰੂ ਕਰਨ ਦੀ ਆਗਿਆ ਦਿਤੀ। ਪ੍ਰਿੰਸੀਪਲ ਅਜੀਤ ਸਿੰਘ ਚੀਮਾ ਸਟੇਜ ਪ੍ਰਬੰਧਕ ਵੀ ਸਨ ਅਤੇ ਉਹਨਾਂ ਨੇ ਕਵੀ ਦਰਬਾਰ ਅਯੋਜਿਤ ਕਰਨ ਵਿਚ ਅਹਿਮ ਹਿੱਸਾ ਪਾਇਆ ਸੀ। ਚੀਮਾ ਜੀ ਨੇ ਅਪਣੇ ਖੁਲ੍ਹੇ ਡੁਲ੍ਹੇ ਨਵੇਕਲੇ ਅੰਦਾਜ਼ ਵਿਚ ਕਵੀ ਦਰਬਾਰ ਦੀ ਕਾਰਵਾਈ ਨੂੰ ਚਲਾਉਂਦਿਆਂ ਸ਼ੁਰੂ ਵਿਚ ਹੀ ਰੇਡੀਓ ਤੇ ਟੀ.ਵੀ. ਦੇ ਕਲਾਕਾਰ ਕਵੀ ਜੁਗਿੰਦਰ ਸਿੰਘ ਮੁਕਤਾ ਨੂੰ ਪੇਸ਼ ਕੀਤਾ। ਚੀਮਾ ਜੀ ਨੇ ਕਾਰਨ ਵੀ ਦਸਿਆ ਕਿ ਜੇਕਰ ਪਹਿਲਾਂ ਹੀ ਮਾੜਾ ਡੰਗਰ ਜੋੜ ਲਈਏ ਤਾਂ ਫਿਰ ਸਾਰਾ ਕੰਮ ਵਿਚੇ ਰਹਿ ਜਾਂਦਾ ਹੈ ਇਸੇ ਲਈ ਬਹੁਤ ਤਿੱਖਾ ਵਧੀਆ ਸੁੰਦਰ ਬੁਲਾਰਾ ਜੁਗਿੰਦਰ ਸਿੰਘ ਮੁਕਤਾ ਕਵੀ ਦਰਬਾਰ ਦਾ ਆਰੰਭ ਕਰੇਗਾ। ਮੁਕਤਾ ਜੀ ਨੇ ਬੜੇ ਸੁਰੀਲੇ ਤਰਨੁਮ ਵਿਚ ਗੀਤ ਪੜ੍ਹਿਆ "ਹੋਲਾ ਇਸ ਲਈ ਪੁਰਬ ਮਹਾਨ ਹੋਇਆ।" ਸ਼ੁਰੂਆਤ ਵਿਚ ਹੀ ਕਵੀ ਦਰਬਾਰ ਦੀ ਪੈਂਠ ਬੱਝ ਗਈ ਸੀ। ਮਾਸਟਰ ਹਰਸਾ ਸਿੰਘ ਬਾਠ ਦੀ ਕਵਿਤਾ ਸੀ, "ਭੈਣੀ ਸਾਹਿਬ ਸਾਡਾ ਸ਼ੁਭ ਤੀਰਥ ਅਸਥਾਨ ਏ"। ਉਹਨਾ ਤੋਂ ਬਾਅਦ ਗੁਰਦਿਆਲ ਸਿੰਘ ਪ੍ਰੀਤ ਨੇ ਇਤਿਹਾਸ ਚਿਤ੍ਰਦੀ ਕਵਿਤਾ 'ਤੇਰੀ ਕੂਕ ਆਜ਼ਾਦੀ ਪੈਗਾਮ ਦਿਤਾ' ਵਿਸ਼ੇ ਉਤੇ ਪੜ੍ਹਕੇ ਵਾਹ ਵਾਹ ਦਾਦ ਪ੍ਰਾਪਤ ਕੀਤੀ। ਸ: ਵਿਧਾਤਾ ਸਿੰਘ ਕਮਾਲ ਪੰਜਾਬੀ ਸਟੇਜਾਂ ਦੇ ਪ੍ਰਸਿੱਧ ਕਵੀ ਹਨ ਉਹਨਾਂ 'ਕੌਮੀ ਇਤਿਹਾਸ ਦੋਂ ਛੋਟਾ ਜਿਹਾ ਵਰਕਾ ਪੇਸ਼ ਕਰਦਿਆਂ ਮਹਾਰਾਜਾ ਰਣਜੀਤ ਸਿੰਘ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਤਕ ਦੇ ਸਮੇਂ ਨੂੰ ਕਾਵਿ ਬੰਦ ਕੀਤਾ। ਉਚੀ ਆਵਾਜ਼ ਜੋਸ਼ੀਲਾ ਅੰਦਾਜ਼ ਰੂਹਦਾਰੀ ਵਾਲੀ ਕਵਿਤਾ ਦੇ ਸਾਦੇ ਬੋਲ ਆਤਮਾ 'ਚ ਉਤਰ ਰਹੇ ਸਨ :

ਮਹਾਰਾਜਾ ਰਣਜੀਤ ਜਾਂ ਮੋਇਆ
ਛੱਡੇ ਦਿਲ ਵਰਿਆਮਾਂ
ਸਿੱਖ ਰਾਜ ਦਾ ਸੂਰਜ ਡੁਬਦਿਆਂ
ਗੂੜ੍ਹੀਆਂ ਪੈ ਗਈਆਂ ਸ਼ਾਮਾਂ
... ... ...
ਸਿਖਰੋਂ ਟੁੱਟੀ ਪੀਂਘ ਕੌਮ ਦੀ
ਗਈ ਨਿਵਾਨਾਂ ਵੱਲੇ
ਪੂਰੇ ਸਤਿਗੁਰ ਸਾਹਿਬ ਦੇ ਬਾਝੋਂ
ਕੌਣ ਮੁਸ਼ਕਲਾਂ ਠੱਲੇ
... ... ...
ਕਲਜੁਗ ਅੰਦਰ ਯੁਗ ਪਲਟਾਉ
ਸਤਿਗੁਰ ਪੈਦਾ ਹੋਇਆ
ਦੂਹਰਿਆਂ ਹੋ ਕੇ ਅੰਬਰ ਜਿਸਦੀ
ਤੇਲ ਦਰੀਜੀਂ ਚੋਇਆ
... ... ...
ਚਾਰ ਚੁਫੇਰੇ ਜਦੋਂ ਤੂਫ਼ਾਨਾਂ
ਢਾਹ ਸਿਖੀ ਨੂੰ ਲਾਈ
ਓਸ ਵੇਲੇ ਤੂੰ ਮਾਂਝੀ ਬਣ ਕੇ
ਮੁੜ ਇਹ ਕੌਮ ਬਚਾਈ
... ... ...

ਕਵੀਆਂ ਅਤੇ ਕਵਿਤਾਵਾਂ ਬਾਰੇ ਵੇਰਵੇ ਤਾਂ ਚੀਮਾ ਜੀ ਆਪਣੀਆਂ ਟਿੱਪਣੀਆਂ ਨਾਲ ਦੱਸ ਰਹੇ ਸਨ ਪਰ ਉਹਨਾਂ ਉਤੇ ਸੰਗਤਾਂ ਵਲੋਂ ਵਰ੍ਹਦੇ ਮਾਇਆਂ ਦੇ ਇਨਾਮਾਂ ਦੇ ਵੇਰਵੇ ਸੰਤ ਦਲੀਪ ਸਿੰਘ ਲੁਧਿਆਣਾ ਵਾਲੇ ਦੂਹਰੀ ਸਪੀਡ ਦੇ ਰਿਕਾਰਡ ਵਾਂਗ ਦੱਸ ਰਹੇ ਸਨ.."ਸੰਤ ਰਾਜਿੰਦਰ ਸਿੰਘ ਚਾਨਾ ਪ੍ਰਧਾਨ ੫੦ ਰੁਪਏ, ਸੁਖਪਾਲ ਸਿੰਘ ਭੱਟੀ ਯੂ.ਕੇ., ਸੰਤ ਜਗਤਾਰ ਸਿੰਘ ਯੂ.ਕੇ. ਵੀਹ ਰੁਪਏ, ਕਮਲਜੀਤ ਸਿੰਘ ਚਾਨਾ ਯੂ.ਕੇ., ਸੂਬਾ ਸੋਹਨ ਸਿੰਘ ਨੈਰੋਬੀ ੨੦ ਰੁਪਏ, ਹਰਭਜਨਸਿੰਘ ਚਾਨਾ ਵੀਹ ਰੁਪਏ, ਵੀਹ ਰੁਪਏ, ਦਸ ਰੁਪਏ, ਪੰਜ ਰੁਪਏ...ਜਿਵੇਂ ਗੋਲੀ ਪਿਛੇ ਗੋਲੀ ਜਾ ਰਹੀ ਹੋਵੇ। ਕਵੀਆਂ ਦਾ ਸਨਮਾਨ ਸਤਿਕਾਰ ਉਤਸ਼ਾਹਜਨਕ ਸੀ।

ਮਾਸਟਰ ਅਮਰੀਕ ਸਿੰਘ ਜੀ ਨੂੰ ਪੇਸ਼ ਕਰਦਿਆਂ ਚੀਮਾ ਜੀ ਨੇ ਕਿਹਾ ਕਿ ਇਹ ਮੇਰਾ ਹਮਸ਼ਕਲ ਮੇਰਾ ਡੁਪਲੀਕੇਟ ਹੈ। ਵੇਖੋ ਕਿਡੀ ਵਧੀਆ ਕਵਿਤਾ ਲਿਖਦਾ ਹੈ।

ਮਾਸਟਰ ਅਮਰੀਕ ਸਿੰਘ ਨੇ ਆਪਣੀ ਰਵਾਇਤੀ ਹਲੀਮੀ ਨਾਲ ਗੀਤ ਅਤੇ ਗ਼ਜ਼ਲ ਪੇਸ਼ ਕੀਤੇ :

ਮੇਰੇ ਜੀਵਨ ਵਿਚ ਬਹਾਰ ਹੈ ਵੱਡ ਪਰਤਾਪੀ ਦੀ
ਮੇਰੇ ਗੀਤਾਂ ਵਿਚ ਗੁੰਜਾਰ ਹੈ ਵੱਡ ਪਰਤਾਪੀ ਦੀ

... ... ...

ਹੋਏ ਹਾਂ ਅਸੀਂ ਸ਼ਾਂਤ ਅਡੋਲ, ਸੁਣ ਸਜਨ ਦੇ ਮਿਠੜੇ ਬੋਲ
ਫੁਲਾਂ ਨਾਲ ਅਜਾੜੀ ਜਿਸਨੇ ਭਰ ਦਿਤੀ ਏ ਖਾਲੀ ਝੋਲ

... ... ...

ਮਾਸਟਰ ਅਮਰੀਕ ਸਿੰਘ ਤੋਂ ਬਾਅਦ ਪੰਜਾਬੀ ਬੈਂਤਾਂ ਦੇ ਬਾਦਸ਼ਾਹ ਅਤੇ ਸਟੇਜ ਦੇ ਧਨੀ ਮਸ਼ਹੂਰ ਕਵੀ ਸ: ਸੰਤੋਖ ਸਿੰਘ ਸਫਰੀ ਦੀ ਵਾਰੀ ਸੀ। ਸਫਰੀ ਹੋਰਾਂ ਮਿਣਵੇਂ ਤੋਲਵੇਂ ਸ਼ਬਦਾਂ ਵਿਚ ਭੂਮਕਾ ਦੇ ਸ਼ਬਦ ਕਹੇ ਤੇ ਫੇਰ ਆਪਣੇ ਰਵਾਇਤੀ ਅੰਦਾਜ਼ ਵਿਚ ਚੌਮਿਸਰਿਆਂ ਦੀ ਪੰਡ ਇਵੇਂ ਖਲੇਰੀ ਜਿਵੇਂ ਬਜਾਜ ਗਾਹਕਾਂ ਅਗੇ ਥਾਨਾਂ ਦੇ ਥਾਨ ਸੁਟ ਵਿੰਦਾ ਹੈ:

ਨਾਵੇਂ ਨਾਲ ਹੁੰਦੈ ਬੇਸ਼ਕ ਨਾਮ ਉੱਚਾ
ਬਿਨਾਂ ਨਾਮ ਨਹੀਂ ਨਾਮਨੇ ਘੱਟ ਹੁੰਦੇ
ਪਾਰ ਲਗਣ ਲਈ ਸਾਗਰ ਸੰਸਾਰ ਵਿਚੋਂ
ਮਹਾਂ ਪੁਰਖ ਮਹਾਤਮਾ ਤੱਟ ਹੁੰਦੇ
ਜਿਨ੍ਹਾਂ ਰੁਖਾਂ ਮਨੁੱਖਾਂ ਤੇ ਰੱਬ ਰੀਝੇ
ਉਹ ਨਹੀਂ ਕਦੇ ਤੂਫਾਨਾਂ ਤੋਂ ਪੱਟ ਹੁੰਦੇ
ਸਫਰੀ ਸੰਤਾਂ ਦੀ ਗੱਲ ਕੀ ਪੁਛਦਾ ਏਂ
ਘੱਟੋ ਘੱਟ ਨਹੀਂ ਰੱਬ ਤੋਂ ਘੱਟ ਹੁੰਦੇ

... ... ...

ਮੌਤ ਨਾਲ ਮੁਹੱਬਤ ਨੇ ਕਈ ਕਰਦੇ
ਐਪਰ ਮੌਤ ਦਾ ਜਾਨਣ ਅੰਦਾਜ਼ ਕੂਕੇ
ਹੱਕ ਵਾਸਤੇ ਹਿਕ ਤੇ ਵਾਰ ਸਹਿ ਕੇ
ਕਰਨ ਹੱਕ ਦੀ ਉੱਚੀ ਆਵਾਜ਼ ਕੂਕੇ
ਸਿਰ ਸੱਜਨ ਦੀ ਚੌਖਟ ਤੇ ਰੱਖ ਕੇ ਤੇ
ਕਰਨ ਯਾਰ ਦਾ ਹਾਸਲ ਨਿਆਜ਼ ਕੂਕੇ
ਸਫਰੀ ਸਿਰ ਵੱਢੂ ਵੇਖੇ ਲੱਖ ਭਾਵੇਂ
ਐਪਰ ਅਜਲ ਵਿਚ ਸਰ ਫਰਾਜ਼ ਕੂਕੇ।

... ... ...

ਫੇਰ ਉਹਨਾਂ ਤਰਨੁਮ ਵਿਚ ਸਰਸ਼ਾਰ ਹੋ ਕੇ ਕਾਵਿ ਰਚਨਾ ਰਾਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਸਤਤੀ ਵਿਚ ਚੌਮਿਸਰੇ ਕਹੇ:

ਹੇ ਪੁਨ ਪਰਤਾਪ ਦੇ ਮਹਾਂ ਸੂਰਜ
ਅਵਤਾਰ ਹੋਇਆ ਜਦ ਮੇਰੀ ਸਰਕਾਰ ਤੇਰਾ
ਗਲੀਆਂ ਵਿਚ ਨਸੀਬਾਂ ਦੀ ਭੀੜ ਲਗ ਗਈ
ਨੂਰ ਇੰਜ ਖਿੜਿਆ ਚਮਕਦਾਰ ਤੇਰਾ

... ... ...

ਸਫ਼ਰੀ ਜੀ ਤੋਂ ਬਾਅਦ ਜਾਣੇ ਪਹਿਚਾਣੇ ਵਿਦਵਾਨ ਅਤੇ ਸਤਿਜੁਗ ਦੇ ਪਿਛਲੇਰੇ ਸੰਪਾਦਕ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਆਪਣੀ ਸੰਖੇਪ ਕਾਵਿ ਰਚਨਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦ੍ਰਿਸ਼ਟੀ ਗੋਚਰ ਕਰਦਿਆਂ ਕਿਹਾ

ਮੈਨੂੰ ਏਸ ਵਿਚੋਂ ਓਸੇ ਦਾ ਹੀ ਨੂਰ ਦਿਸਦੈ
ਮੈਨੂੰ ਓਹਦੇ ਪਰਤਾਪ ਦਾ ਜ਼ਹੂਰ ਦਿਸਦੈ
ਜਦੋਂ ਨੀਝ ਲਾ ਕੇ ਤਕਾਂ ਇਹਦਾ ਚੰਨ ਮੁਖੜਾ
ਮੈਨੂੰ ਓਹਦੇ ਪਰਤਾਪ ਦਾ ਜ਼ਹੂਰ ਦਿਸਦੈ

... ... ...

ਵਾਹ ਵਾਹ ਦੀ ਮੁਹਾਰਣੀ ਵਿਚ ਸਟੇਜ ਸਕੱਤਰ ਜ[...] ਨੇ ਵਿਆਖਿਆ ਸਹਿਤ ਸੁਰਜੀਤ ਖੁਰਸ਼ੀਦੀ ਦਾ ਨਾਮ ਪੇ[...] ਕਰ ਦਿਤਾ। ਖੁਰਸ਼ੀਦੀ ਵਿਦਵਾਨ ਲੇਖਕ ਹਨ ਪਰ ਨਾਮਧਾਰ[...] ਕਵੀ ਦਰਬਾਰ ਦੀ ਵੱਡੀ ਸਟੇਜ ਤੇ ਪਹਿਲੀ ਵਾਰ ਆ[...] ਸਨ। ਪਿਛੋਂ ਜਿਹਿਓਂ ਉਠਕੇ ਉਹਨਾਂ ਮਾਈਕ ਤੇ ਕੁ[...] ਦਿਲਚਸਪ ਗੱਲਾਂ ਕਹੀਆਂ:

"ਮੈਂ ਇਕ ਦਾਅਵਾ ਜ਼ਰੂਰ ਕੀਤੈ। ਮੈਨੂੰ ਕਵੀ ਜੀ [...] ਬਾਅਦ ਪੜ੍ਹਾਇਆ ਜਾ ਰਿਹੈ। ਮੇਰੀ ਬੜੀ ਅੱਛੀ ਕਿਸਮ[...] ਹੈ। ਕਵੀ ਜੀ ਦਾ ਦਾਅਵਾ ਹੈ ਸੌ ਸਾਲ ਤਕ ਜੀਣ ਦਾ [...] ਸਾਧ ਸੰਗਤ ਜੀ ਦਾਅਵਾ ਮੇਰਾ ਕਵੀ ਜੀ ਤੋਂ ਵੱਡਾ ਹੈ [...] ਮੈਂ ਸਾਰੀ ਉਮਰ ਜੀਣੈ...

...ਦੂਜੀ ਗੱਲ ਜਿਹੜਾ ਅੱਜ ਮੈਨੂੰ ਕਵਿਤਾ ਕਹਿ[...] ਦਾ ਮੌਕਾ ਦਿਤਾ ਗਿਐ ਮੈਨੂੰ ਏਨੀ ਸਾਧ ਸੰਗਤ ਵੇਖ ਕੇ ਨ[...] ਜਿਹਾ ਚੜ੍ਹ ਗਿਐ ਕਿ ਏਨੀ ਸਾਧ ਸੰਗਤ ਮੈਨੂੰ ਸੁਨਣ ਲ[...] ਬੈਠੀ ਹੈ। ਮੈਂ ਆਪਣੀ ਸਾਰੀ ਉਮਰ ਵਿਚ 'ਮੇਰੀ ਉ[...] ਬਿਆਸੀ ਸਾਲ ਦੀ ਹੋਣ ਵਾਲੀ ਹੈ—ਵੀਹਾਂ ਕੁ ਸਾਲਾਂ ਤੋਂ[...] ਏਨੇ ਸਰੋਤੇ ਨਹੀਂ ਵੇਖੇ। ਇਹ ਮੇਰੇ ਲਈ ਬੜੇ ਫਖਰ [...] ਗੱਲ ਹੈ। ਇਹ ਮੈਨੂੰ ਯਾਦ ਰਹੇਗੀ। ਨਾਮਧਾਰੀ ਕੇਵਲ ਹ[...] ਦੇ ਦੀਵਾਨ ਹੀ ਨਹੀਂ ਸੁਣਦੇ ਇਹ ਸੰਗੀਤ ਅਤੇ ਸ਼ੇ[...] ਸ਼ਾਇਰੀ ਵੀ ਸੁਣਦੇ ਹਨ ਇਹ ਟੀ.ਵੀ. ਵਾਲਿਆਂ ਨੂੰ ਦੇਖ[...] ਚਾਹੀਦਾ ਹੈ। ਪੰਜਾਬ ਦੇ ਲੋਕਾਂ ਨੂੰ ਵੇਖਣਾ ਚਾਹੀਦੈ।

ਖੁਰਸ਼ੀਦੀ ਨੇ ਇਕ ਕਵਿਤਾ ਪੜ੍ਹੀ "ਨੁਹਾਰ ਚੀ[...] ਵਾਲੜੇ ਦੀ":

ਭੈਣੀ ਦੇ ਖੇੜੇ ਉਤੇ, ਪੰਜਾਬ ਦੇ ਵਿਹੜੇ ਉਤੇ
ਦੇਸ ਦੇ ਮੁਖੜੇ ਤੇ ਅਮ੍ਰਿਤ ਫੁਹਾਰ ਪੈਂਦੀ
ਸੋਹਣੀ ਜਿਹੀ ਨੁਹਾਰ ਪੈਂਦੀ ਗੁਰੂ ਜਗਜੀਤ ਵਿਚ
ਨੁਹਾਰ ਚੀਨੀ ਵਾਲੜੇ ਦੀ...

ਇਸ ਪਿਛੋਂ ਉਹਨਾਂ ਇਕ ਗ਼ਜ਼ਲ ਦੇ [...] ਸ਼ੇਅਰ ਕਹੇ:

ਤਮੰਨਾ ਦਾ ਬਣੇਗਾ ਕੀ ਗੁਰੂ ਜਾਣੇ ਗੁਰੂ ਜਾ[...]

ਉਮੀਦਾਂ ਦਾ ਬਣੇਗਾ ਕੀ ਗੁਰੂ ਜਾਣੇ ਗੁਰੂ ਜਾਣੇ
ਸੱਦੇ ਉਹ ਕਦੇ ਸਾਨੂੰ ਨਾ ਆਪਾਂ ਆਪ ਜਾਂਦੇ ਹਾਂ
ਮਹਿਫਲ ਦਾ ਬਣੇਗਾ ਕੀ ਗੁਰੂ ਜਾਣੇ ਗੁਰੂ ਜਾਣੇ

... ... ...

ਜੁਗਿੰਦਰ ਪਾਲ ਸੇਵਕ ਦਾ ਨਾਮ ਕਿਸੇ ਤਾਰੀਫ ਦਾ ਮੁਹਤਾਜ ਨਹੀਂ। ਸਟੇਜ ਤੇ ਕਵਿਤਾ ਉਹ ਜ਼ੋਰਦਾਰ ਢੰਗ ਨਾਲ ਕਹਿੰਦੇ ਹਨ ਅਤੇ ਅਲੰਕਾਰਾਂ ਨਾਲ ਸ਼ਿੰਗਾਰਦੇ ਹਨ। ਉਹਨਾਂ ਕਿਹਾ ਕਿ ਮੈਂ ਬਹੁਤ ਥੋਹੜੇ ਸਮੇਂ ਵਿਚ ਕਵਿਤਾ ਲਿਖਕੇ ਲਿਆਇਆ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਿਤ ਕਵਿਤਾ 'ਚੋਂ ਕੁਝ ਸ਼ੇਅਰ ਹਾਜ਼ਰ ਹਨ :

ਖੂਨ ਨਾਲ ਲਿਖੇ ਗਏ ਪੰਨੇ ਇਤਿਹਾਸ ਦੇ ਜੋ
ਅਮਰ ਹੋ ਗਈਆਂ ਦਾਤਾ ਤੇਰੀਆਂ ਕਹਾਣੀਆਂ
ਤੇਰੇ ਨਾਮਧਾਰੀਆਂ ਨੇ ਯਾਦਾਂ ਨੇ ਕਰਾਈਆਂ ਸਾਨੂੰ
ਸ਼ਮਸ ਤਬਰੇਜ਼ ਦੀਆਂ ਗਲਾਂ ਜੋ ਪੁਰਾਣੀਆਂ
ਮੋਢੇ ਤੇ ਸਲੀਬ ਚੁੱਕੀ ਵੇਖਿਆ ਹੈ ਦਾਰ ਵੱਲੇ
ਤੁਰ ਪਈਆਂ ਕਈ ਮਨਸੂਰਾਂ ਦੀਆਂ ਢਾਣੀਆਂ
ਤੂੰਬਾ ਤੂੰਬਾ ਹੋਏ ਕਿੰਨੇ, ਕਿੰਨਾ ਕਿੰਨਾ ਲਹੂ ਡੁੱਲ੍ਹਾ
ਹੱਟੀ ਉਤੇ ਬੈਠ ਕੇ ਹਿਸਾਬ ਲਿਖੇ ਬਾਣੀਆਂ

... ... ...

ਕਦ ਕਾਠ ਤੇਰਾ ਵਧਿਆ ਹੋਰ ਵੀ ਆਜ਼ਾਦੀ ਪਿਛੋਂ
ਅੱਜ ਵੀ ਹੈ ਲੋੜ ਸਾਨੂੰ ਤੇਰਿਆਂ ਵਿਚਾਰਾਂ ਦੀ
ਕੱਲਰਾਂ 'ਚੋਂ ਮਹਿਕ ਪਿਆ ਖੂਨ ਤੇਰੇ ਸੇਵਕਾਂ ਦਾ
ਦੇਸ਼ ਵਿਚ ਆਈ ਅੱਜ ਰੁੱਤ ਹੈ ਬਹਾਰਾਂ ਦੀ

... ... ...

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਇਕ ਹੋਰ ਪ੍ਰਸਿਧ ਕਵੀ ਲੰਮ ਸਲੰਮੇ ਸ: ਸਾਧੂ ਸਿੰਘ ਕਿਸਾਨ ਨੇ ਆਪਣੀ ਕਵਿਤਾ ਵਿਚ ਆਦਿ ਕਾਲ ਤੋਂ ਸ਼ੁਰੂ ਕਰਕੇ ਸਤਿਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਇਤਿਹਾਸਕ ਕਾਲ ਨੂੰ ਅਪਣੇ ਸ਼ਿਅਰਾਂ ਨਾਲ ਮੇਲਦਿਆਂ ਹੋਲੇ ਦੀ ਮਹਾਨਤਾ ਨੂੰ ਦਸਿਆ :

ਗੋਬਿੰਦ ਗੀਤ ਨੂੰ ਰਾਮ ਸੁਰਜੀਤ ਕੀਤਾ
ਹੋਲਾ ਏਸ ਲਈ ਪੁਰਬ ਮਹਾਨ ਹੋਇਆ

... ... ...

ਵਾਹ ਵਾਹ ਦੀ ਧੁਨੀ ਵਿਚ ਕਵੀ ਦੀ ਕਵਿਤਾ ਦਾ ਪਰਵਾਹ ਚਲਦਾ ਰਿਹਾ :

ਕਿਸਮਤ ਫੇਰ ਕੈਕਈ ਦੇ ਵਾਂਗ ਕੀਤੀ
ਰਾਮ ਫੇਰ ਬਨਬਾਸ ਰਵਾਨ ਹੋਇਆ
ਕਾਹਨ ਕੁਬਜਾਂ ਕਲਹਿਣੀ ਨੇ ਖੋਹ ਖੜਿਆ
ਬੁਰਾ ਬੇਲਿਆਂ ਤੇ ਬਿੰਦਰਾ ਬਾਨ ਹੋਇਆ
ਗਲਾਂ ਦਿਲਾਂ ਦੀਆਂ ਦਿਲਾਂ ਵਿਚ ਰਹਿ ਗਈਆਂ
ਸੁੰਞਾ ਸੱਖਣਾ ਸਾਡਾ ਜਹਾਨ ਹੋਇਆ
ਪੌਣਾਂ ਹੱਥ ਸੁਨੇਹੜੇ ਬੜੇ ਘੱਲੇ
ਪਰ ਨਾ ਕਿਸੇ ਤੋਂ ਹਾਲ ਸੁਨਾਣ ਹੋਇਆ
ਆਖਰ ਆਸ ਦੀ ਵੇਲ ਤੇ ਫੁੱਲ ਖਿੜਿਆ
ਸਾਇਆ ਸ੍ਰੀ ਪ੍ਰਤਾਪ ਦਾ ਆਣ ਹੋਇਆ
ਗਈ ਖਿਜ਼ਾਂ ਦੀ ਰੁੱਤ ਬਸੰਤ "ਆਈ"
ਹੋਲਾ ਏਸ ਲਈ ਪੁਰਬ ਮਹਾਨ ਹੋਇਆ

ਕਰਤਾਰ ਸਿੰਘ ਪੰਛੀ ਮਲੇਰਕੋਟਲਾ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅਨੇਕਾਂ ਕਾਰਨਾਮਿਆਂ ਨੂੰ ਆਪਣੀ ਵਿਸਤਾਰਤ ਕਵਿਤਾ "ਵਾਹ ਸਤਿਗੁਰ ਪ੍ਰਤਾਪ ਸਿੰਘ ਜੀ ਤੇਰੇ ਚੋਜ ਨਿਆਰੇ" ਜਿਸ ਪਾਸੇ ਵੀ ਨਜ਼ਰ ਉਠਾਈ ਕਰ ਦਿਤੇ ਉਜਿਆਰੇ ਰਾਹੀਂ ਬਿਆਨ ਕੀਤਾ ਕਵਿਤਾ ਦਾ ਨਮੂਨਾ ਹਾਜ਼ਰ ਹੈ :

ਗੁਰੂ ਹਰੀ ਸਿੰਘ ਪਿਤਾ ਵਿਯੋਗੀ
ਮਾਤਾ ਜੀਵਨ ਦਾਤੀ
ਮਹਿਲ ਭੁਪਿੰਦਰ ਪੰਖ ਪਰਾਹੁਣੀ
ਵਿਛੜ ਗਈ ਪ੍ਰਭਾਤੀ
ਗੁਰ ਜਗਜੀਤ ਸਿੰਘ ਤੇ ਬੀਰ ਸਿੰਘ ਜੀ
ਪਿਆਰੇ ਸਾਹਿਬ ਦੁਲਾਰੇ
ਵਾਹ ਸਤਿਗੁਰ ਪ੍ਰਤਾਪ ਸਿੰਘ ਜੀ
ਤੇਰੇ ਚੋਜ ਨਿਆਰੇ।

ਅੱਜ ਦੇ ਕਵੀ ਦਰਬਾਰ ਵਿਚ ਮੁਰਸ਼ਦ ਬੁੱਟਰਵੀ ਵੀ ਪਧਾਰੇ ਸਨ। ਮੁਰਸ਼ਦ ਬੁਟਰਵੀ ਉਰਦੂ ਅਤੇ ਪੰਜਾਬੀ ਗ਼ਜ਼ਲ 'ਚ ਬਹੁਤ ਉਚਾ ਉਸਤਾਦ ਦਾ ਦਰਜਾ ਰਖਦੇ ਹਨ। ਮੁਰਸ਼ਦ ਅਮਰੀਕਾ ਤੋਂ ਅਜ ਕਲ ਦੇਸ਼ ਆਏ ਹਨ। ਉਹਨਾਂ ਦਾ ਸ਼ਿਅਰ ਕਹਿਣ ਦਾ ਢੰਗ ਵਿਲੱਖਣ ਹੈ। ਬਹੁਤ ਟਿਕਾ ਕੇ ਨਿਖਾਰ ਕੇ ਸਪਸ਼ਟ ਸ਼ਬਦ ਸੁਰਾਂ ਵਿਚ ਉਹ ਸ਼ੇਅਰ ਪੜ੍ਹਦੇ ਹਨ। ਸ਼ੇਅਰ ਕਹਿਣ ਦੇ ਢੰਗ ਬਾਰੇ ਹੀ ਉਹਨਾਂ ਆਉਂਦਿਆਂ ਸ਼ੇਅਰ ਕਿਹਾ :

ਸ਼ਿਅਰ ਕਹਿਣ ਦਾ ਢੰਗ ਸੁਨੱਖਾ
ਓਸੇ ਨੂੰ ਹੀ ਆਉਂਦਾ ਹੈ
ਸੱਚਾਂ ਦੇ ਪੰਛੀ ਨੂੰ ਜਿਹੜਾ
ਦਿਲ ਦਾ ਖੂਨ ਪਿਲਾਉਂਦਾ ਹੈ।"

ਮੁਰਸ਼ਦ ਦਾ ਬਿਆਨ ਸੀ, "ਅੱਜ ਮੇਰੀ ਇਸ ਅਲੌਕਿਕ ਮੈਖਾਨੇ ਦੇ ਸਾਕੀ ਅਗੇ ਹਾਜ਼ਰੀ ਲਗ ਗਈ ਤਾਂ ਮੈਂ ਸਮਝਾਂਗਾ ਮੇਰੀ ੫੦ ਸਾਲ ਦੀ ਕਵਿਤਾ ਗ਼ਜ਼ਲ ਦੇ ਖੇਤਰ ਵਿਚ ਘਾਲਣਾ ਸਫਲ ਹੋ ਗਈ। ਮੁਰਸ਼ਦ ਸਾਹਿਬ ਨੇ ਪੂਰੇ

ਰੰਗ ਵਿਚ ਭਿੱਝ ਕੇ ਗ਼ਜ਼ਲ ਕਹੀ ! ਜਿਸਦਾ ਰਦੀਫ਼ 'ਤੇਰਾ ਨਾਮ' ਹਰ ਇਕ ਦੀ ਜ਼ਬਾਨ ਤੇ ਸੀ, ਗ਼ਜ਼ਲ ਦੇ ਸ਼ੇਅਰ ਸਨ :

ਸਭ ਤੋਂ ਸੁੱਚਾ ਸਭ ਤੋਂ ਪਿਆਰਾ ਤੇਰਾ ਨਾਮ
ਖ਼ੂਬ ਕਹੇ ਗੰਗਾ ਦੀ ਧਾਰਾ ਤੇਰਾ ਨਾਮ
ਪੱਕੀ ਔਸ਼ਧ ਹੈ ਇਹ ਸਾਰੇ ਰੋਗਾਂ ਦੀ
ਬੋਲ ਰਿਹੈ ਹਰ ਇਕ ਇਕਤਾਰਾ ਤੇਰਾ ਨਾਮ
ਇਸ ਮਤਲਬ ਦੀ ਮਾਰੀ ਹੋਈ ਦੁਨੀਆ ਵਿਚ
ਪਾਵਨ ਮੀਤ ਸੁਨੀਤ ਸਹਾਰਾ ਤੇਰਾ ਨਾਮ

ਮੁਰਸ਼ਦ ਜੀ ਦੀ ਕਵਿਤਾ ਦੇ ਇਨਾਮ ਵਜੋਂ ਰੁਪਈਏ ਦੇਣ ਵਾਲਿਆਂ ਦੀ ਭੀੜ ਜਦੋਂ ਸੰਤ ਦਲੀਪ ਸਿੰਘ ਦੁਆਲੇ ਜੁੜੀ ਤਾਂ ਮੁਰਸ਼ਦ ਵਿਚੋਂ ਬੋਲ ਪਿਆ "ਭਾਈ ਰੁਪਈਏ ਭਾਵੇਂ ਘੱਟ ਦਿਓ ਪਰ ਮੇਰਾ ਸ਼ਿਅਰ ਧਿਆਨ ਨਾਲ ਸੁਣੋ। ਇਹਨਾਂ ਰੁਪਈਆਂ ਨੇ ਅਗੇ ਬੜੀ ਡੰਡ ਲਾਹੀ ਏ।" ਤੇ ਜਦੋਂ ਮੁਰਸ਼ਦ ਨੇ ਗ਼ਜ਼ਲ ਦਾ ਮਕਤਾ ਪੜ੍ਹ ਕੇ ਸਮਾਪਤੀ ਕੀਤੀ ਤਾਂ ਸਰੋਤਿਆਂ ਦੇ ਬੁਲ੍ਹਾਂ ਤੇ ਤੇਰਾ ਨਾਮ ਤੇਰਾ ਨਾਮ ਹੀ ਸੀ।

ਉਸਤਾਦ ਮੁਰਸ਼ਦ ਬੁੱਟਰਵੀ ਤੋਂ ਬਾਅਦ ਮੰਚ ਸੰਚਾਲਕ ਪ੍ਰਿੰ: ਅਜੀਤ ਸਿੰਘ ਚੀਮਾ ਨੂੰ ਬੇਨਤੀ ਕੀਤੀ ਗਈ ਕਿ ਉਹ ਸਾਰੇ ਕਵੀਆਂ ਨੂੰ ਸਟੇਜ ਤੇ ਬੁਲਾ ਰਹੇ ਹਨ ਅਤੇ ਬਹੁਤ ਸਾਰੇ ਅਹਿਮ ਕਵੀ ਬੋਲ ਚੁਕੇ ਹਨ, ਕ੍ਰਿਪਾ ਕਰਕੇ ਉਹ ਵੀ ਕੁਝ ਅਪਣੀ ਰਚਨਾ ਸੁਨਾਉਣ। ਚੀਮਾ ਜੀ ਨੇ ਕਿਹਾ ਕਿ ਮੁਰੱਸ਼ਦ ਜੀ ਦੀ ਰਚਨਾ ਤੋਂ ਪ੍ਰੇਰਿਤ ਹੋ ਕੇ ਉਹ ਹੁਣ ਜੋ ਕਵਿਤਾ ਸੁਨਾਉਣਗੇ ਉਹ ਉਹ ਨਹੀਂ ਜੋ ਉਹ ਧਾਰ ਕੇ ਆਏ ਸਨ।

ਚੀਮਾ ਜੀ ਨੇ ਆਪਣੇ ਸ਼ੇਅਰ ਵੀ ਸੁਣਾਏ ਅਤੇ ਕਵਿਤਾ ਵੀ ਸਮੇਂ ਨੂੰ ਬਚਾਉਣ ਲਈ ਉਹਨਾਂ ਲੈਅ ਵੀ ਦਰੁਸਤ ਰਖੀ ਅਤੇ ਕਿਸੇ ਸਤਰ ਦਾ ਦੁਹਰਾਓ ਵੀ ਨਾ ਕੀਤਾ। ਕਵਿਤਾ ਵਿਚ ਬਿਰਹੋਂ ਰੰਗ ਦੀ ਪ੍ਰਧਾਨਤਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਨਾਮਧਾਰੀਆਂ ਕਵੀਆਂ ਨੇ ਬਿਰਹਾ ਵਾਲੀਆਂ ਕਵਿਤਾਵਾਂ ਬਹੁਤ ਲਿਖੀਆਂ ਅਤੇ ਸੁਣਾਈਆਂ ਹਨ। ਚੀਮਾ ਜੀ ਆਪਣੀ ਰਵਾਨੀ ਵਿਚ ਬੋਲ ਰਹੇ ਸਨ ਦਿਲ ਦੇ ਫਫੋਲੇ ਫੋਲ ਰਹੇ ਸਨ। ਛੰਤ ਸਿੰਘਾਵਲੋਕਨ—?
...ਉਠ ਦੀ ਏ ਚੀਸ ਬੋਲੀ ਵੱਜੀ ਜਾਂ ਸ਼ਰੀਕ ਦੀ
ਬੋਲੀ ਏ ਸ਼ਰੀਕ ਦੀ ਤੇ ਦਿਲ ਨੂੰ ਝਰੀਟ ਦੀ
ਮੰਗਤੀ ਆਂ ਮਾਹੀਆਂ ਡੇਰੇ ਦਰਸ਼ਨਾਂ ਦੀ ਭੀਖ ਦੀ
ਲੰਘ ਗਈਆਂ ਸਦੀਆਂ ਕਈ ਸੁਦੀਆਂ ਤੇ ਵਦੀਆਂ
ਪਰੇਮ ਵਿਚ ਬੱਧੀਆਂ ਮੈਂ ਬੜੀਆਂ ਦੀਵਾਨੀਆਂ
ਦੀਵਾਨੀਆਂ ਨੀਸ਼ਾਨੀਆਂ ਪਿਆਰ ਦੀਆਂ ਜਾਨੀਆਂ
ਜਾਨੀਆਂ ਤੂੰ ਵੇਖ ਕਿਵੇਂ ਹੋਈ ਮਸਤਾਨੀਆਂ
ਹੋਈ ਮਸਤਾਨੀ ਆਂ ਮੈਂ ਕਿਵੇਂ ਕੁਰਲਾਨੀ ਆਂ
ਅਥਰੂ ਵਹਾਨੀਆਂ ਮੈਂ ਦੇਖ ਦਿਲਜਾਨੀਆਂ
ਸੁਣ ਦਿਲਜਾਨੀਆਂ ਇਹ ਦਰਦ ਕਹਾਣੀਆਂ
ਬਿਰਹੋਂ ਦੀਆਂ ਕਾਨੀਆਂ ਇਹ ਦਿਲ ਨੂੰ ਜਲਾਨੀਆਂ

ਕਵੀ ਦਰਬਾਰ ਵਿਚ ਪੰਜਾਬੀ ਦੇ ਚਰਚਿਤ ਗ਼ਜ਼ਲਗੋ ਕ੍ਰਿਸ਼ਨ ਭਨੋਟ (ਭੈਣੀ ਸਾਹਿਬ) ਨੇ ਵੀ ਗ਼ਜ਼ਲ ਪੜ੍ਹੀ। ਇਹ ਧਾਰਮਕ ਸਮਾਗਮ ਵਿਚ ਗ਼ਜ਼ਲਾਂ ਦੀ ਪੇਸ਼ਕਾਰੀ ਬਹੁਤ ਸਫਲ ਤੇ ਵਚਿਤਰ ਤਜਰਬਾ ਸੀ। ਕੁਝ ਹੋਰ ਕਵੀਆਂ ਨੇ ਵੀ ਭਾਗ ਲਿਆ ਪਰ ਝੰਡੀ ਨੌਜਵਾਨ ਸ਼ਾਇਰ ਫਕੀਰ ਚੰਦ ਤੁਲੀ ਦੇ ਹੱਥ ਰਹੀ। ਅਪਣੇ ਮਨੋਭਾਵਾਂ, ਜਜ਼ਬਿਆਂ ਵਿਚ ਨੱਕੋਨਕ ਭਰਪੂਰ ਹੋ ਅਜੀਬ ਰੰਗ ਅਤੇ ਮਸਤੀ ਵਿਚ ਭਿੱਜੇ ਤੁਲੀ ਨੇ ਬਹੁਤ ਸਾਦੇ ਸ਼ਬਦਾਂ ਵਿਚ ਜਗਤ ਮਾਤਾ ਜੀਵਨ ਕੌਰ ਦੇ ਨਾਮ ਤੇ ਵਸੇ ਸ੍ਰੀ ਜੀਵਨ ਨਗਰ ਇਲਾਕੇ ਸਬੰਧੀ ਕਵਿਤਾ ਕਹੀ। ਸਰੋਤਿਆਂ ਦੀ ਮਨੋਅਵਸਥਾ ਕਿਤੇ ਅਰਸ਼ੀ ਮੰਜ਼ਲਾਂ 'ਚ ਪੁਜ ਗਈ ਸੀ—ਤੁਲੀ ਵੇਗ ਮਈ ਹਾਲਤ ਵਿਚ ਗਰਜ ਰਿਹਾ ਸੀ :

ਮਾਂ ਜੀਵਨ ਕੌਰ ਦੇ ਚਾਨਣ ਨੇ ਜੀਵਨ ਦੀ ਜੋਤ ਜਗਾਈ ਹੈ
ਮਾਂ ਜੀਵਨ ਕੌਰ ਦੇ ਜੀਵਨ ਨੇ ਜੀਵਨ ਦੀ ਜਾਚ ਸਖਾਈ ਹੈ
ਉਹ ਦਾਤੀ ਜੀਵਨ ਦਾਤੀ ਹੈ ਦਾਤਾਂ ਗੁਰਸਿੱਖਾਂ ਪਾਈਆਂ ਨੇ
ਇਹ ਪਿਤਾ ਹਰੀ ਦੀ ਰਹਿਮਤ ਹੈ, ਹਰਿਆਈਆਂ ਚਲ ਚਲ ਆਈਆਂ ਨੇ
ਇਕ ਸੁਪਨਾ ਚੀਨੀ ਵਾਲੇ ਦਾ ਇਹ ਖਿੜਿਆ ਫੁੱਲ ਕਪਾਹੀ ਦਾ
ਕਿਤੇ ਝੋਨੇ ਸੋਨੇ ਮਹਿਕ ਰਹੇ ਹਰ ਥਾਂ ਪ੍ਰਤਾਪ ਹੈ ਮਾਹੀ ਦਾ

ਇਕਲੇ ਇਕਲੇ ਸ਼ਿਅਰ ਤੇ ਬੰਦ ਉਤੇ ਜੈਕਾਰੇ ਗੂੰਜ ਰਹੇ ਸਨ, ਅਜੀਬ ਸਰਸਰਾਹਟ ਵਿਚ ਕਵੀ ਬਾਣੀ ਗੂੰਜ ਰਹੀ ਸੀ।

ਇਸ ਜੀਵਨ ਨਗਰ ਦੇ ਜੀਵਨ ਤੇ ਤ੍ਰੇਤੇ ਦੇ ਰਾਮ ਦਾ ਸਾਇਆ ਹੈ
ਦੁਆਪਰ ਦੇ ਹਰੀ ਦੀ ਰਹਿਮਤ ਹੈ ਹਜ਼ਰੋ ਤੋਂ ਜੀਵਨ ਪਾਇਆ ਹੈ
ਜੱਗ ਜਿਤਣ ਨੂੰ ਪ੍ਰਤਾਪ ਗੁਰੂ ਕੀਤਾ ਇਕ ਅਜਬ ਉਜਾਲਾ ਹੈ
ਜਗਮੀਤ ਗੁਰੂ ਜਗਜੀਤ ਗੁਰੂ ਅੱਜ ਜੀਵਨ ਦਾ ਰਖਵਾਲਾ ਹੈ
ਜਨ ਜਨ ਜਦ ਗਲ ਗਲ ਡੁੱਬ ਜਾਵੇ ਸਤਿਗੁਰੂ ਸਹਾਰਾ ਚਾਹੀਦਾ
ਬਣ ਠਣ, ਬਲ ਬਲ ਤਨ ਮਨ ਬੋਲੇ, ਕਣ ਕਣ ਪ੍ਰਤਾਪ ਹੈ ਮਾਹੀ ਦਾ

ਕਣ ਕਣ ਵਿਚ ਮਾਹੀ ਦੇ ਪਰਤਾਪ ਦਾ ਜ਼ਹੂਰ ਦਿਖਾਉਂਦਾ ਕਵੀ ਦਰਬਾਰ ਕਾਮਯਾਬੀ ਦੀਆਂ ਸਿਖਰਾਂ ਤੇ ਸਮਾਪਤ ਹੋਇਆ।

+

**ਖ਼ ਬ ਰ ਨਾ ਮਾ**

# ਨਾਮਧਾਰੀ ਵਿਦਿਅਕ ਸੰਮੇਲਨ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ੨੬ਵਾਂ ਵਾਰਸ਼ਕ ਸੰਮੇਲਨ ੨੭ ਜੂਨ ਤੋਂ ੩੦ ਜੂਨ ੧੯੯੧, ੧੧ ਹਾੜ ਤੋਂ ੧੯ ਹਾੜ ਸੰਮਤ ੨੦੪੮ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਿਹਾ ਹੈ। ਇਹ ਐਲਾਨ ਸ: ਦਲੀਪ ਸਿੰਘ ਪ੍ਰਧਾਨ ਨੇ ਵਿਸਾਖੀ ਤੇ ਸ੍ਰੀਭੈਣੀ ਸਾਹਿਬ ਵਿਖੇ ਕੀਤਾ ਹੈ। ਪ੍ਰੋਗਰਾਮ ਬਾਅਦ ਵਿਚ ਰੀਲੀਜ਼ ਕੀਤਾ ਜਾਵੇਗਾ।

## ਅਰਵਿੰਦਰ ਸਿੰਘ ਦਾ ਅਨੰਦ ਕਾਰਜ

ਨੌਜਵਾਨ ਗਾਇਕ ਕਲਾਕਾਰ ਅਰਵਿੰਦਰ ਸਿੰਘ ਸਪੁਤਰ ਸ. ਦਰਸ਼ਨ ਸਿੰਘ (ਮੰਡੀ) ਦਾ ਅਨੰਦ ਕਾਰਜ ਬੀਬੀ ਅਮਿਤਾ ਕੌਰ ਸਪੁਤਰੀ ਸਵ. ਸ. ਨਰਿੰਦਰ ਸਿੰਘ ਚੱਡਕ ਬੰਬਈ ਨਿਵਾਸੀ ਨਾਲ ਮਿਤੀ ੧੫ ਅਪਰੈਲ ਨੂੰ ਸ੍ਰੀ ਭੈਣੀਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਅਰਵਿੰਦਰ ਸਿੰਘ ਨੂੰ ਸ਼ਾਸਤਰੀ ਸੰਗੀਤ ਦੀ ਸਿਖਿਆ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੁਆਈ। ਅਜ ਕਲ ਅਰਵਿੰਦਰ ਸਿੰਘ ਬੰਬਈ ਵਿਚ ਪਿੱਠ ਵਰਤੀ ਗਾਇਕ ਵਜੋਂ ਸਥਾਪਤ ਹੋ ਚੁੱਕਾ ਹੈ। ਵਦੇਸ਼ਾਂ ਦੇ ਦੌਰੇ ਵੀ ਕਰ ਚੁੱਕਾ ਹੈ। ਟੀ. ਵੀ. ਸੀਰੀਅਲਾਂ ਅਤੇ ਫਿਲਮਾਂ 'ਚ ਗਾ ਚੁੱਕਾ ਹੈ ਅਤੇ ਉਸਦੇ ਗਾਏ ਸ਼ਬਦਾਂ ਦੀਆਂ ਕੈਸਟਾਂ ਵੀ ਰੀਲੀਜ਼ ਹੋ ਚੁੱਕੀਆਂ ਹਨ। ਅਮਿਤਾ ਕੌਰ ਵੀ ਪਛਾਣ ਵਾਲੀ ਭਾਰਤ ਨਾਟੀਅਮ ਕਲਾਕਾਰ ਹੈ।

## ਧਨਵੰਤ ਸਿੰਘ ਦਾ ਅਨੰਦ ਕਾਰਜ

ਸੰਤ ਜਸਵੰਤ ਸਿੰਘ ਅਤੇ ਭੈਣ ਬਲਕਾਰ ਕੌਰ ਜੀ ਦੇ ਸਪੁਤਰ ਸ: ਧਨਵੰਤ ਸਿੰਘ ਇੰਡਸਟਰੀਅਲ ਏਰੀਆ ਔਖਲਾ ਦਿਲੀ ਦੇ ਸਪੁਤਰ ਧਨਵੰਤ ਸਿੰਘ ਦਾ ਅਨੰਦ ਕਾਰਜ ੧੫ ਅਪਰੈਲ ੧੯੯੧ (੨ ਵਸਾਖ ੨੦੪੮) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੀਬੀ ਸਰਬਜੀਤ ਕੌਰ ਸਪੁਤਰੀ ਸੰਤ ਸਤਨਾਮ ਸਿੰਘ ਰਮੇਸ਼ ਨਗਰ ਦਿਲੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਵਰਨਣ ਯੋਗ ਗਲ ਇਹ ਹੈ ਕਿ ਆਪਣੇ ਇਕਲੌਤੇ ਪੁਤਰ ਦੇ ਅਨੰਦ ਕਾਰਜ ਉਤੇ ਮਾਂ ਪਿਓ ਨਹੀਂ ਆਏ। ਸਤਿਗੁਰੂ ਜਗਜੀਤ ਸਿੰਘ ਦੇ ਇਸ ਬਚਨ ਉਤੇ ਕਿ "ਮੈਂ ਜੁ ਹਾਂ ਮਾਂ ਪਿਓ।" ਉਤੇ ਫੁਲ ਚੜਾਉਂਦਿਆਂ ਅਤੇ ਸਤਿਗੁਰੂ ਜੀ ਦੇ ਇਸ ਆਸ਼ੇ ਨੂੰ ਮੁਖ ਰਖ ਕੇ ਕਿ ਵਿਆਹ ਤੇ ਰਿਸ਼ਤੇਦਾਰ ਇਕੱਠੇ ਨਹੀਂ ਕਰਣ ਚਾਹੀਦ ਉਹ ਆਰਾਮ ਨਾਲ ਘਰੇ ਹੀ ਟਿੱਕੇ ਰਹੇ। ਲੜਕੇ ਦੀ ਮਾਤਾ ਭੈਣ ਬਲਕਾਰ ਕੌਰ ਜੀ ਜਥੇਦਾਰ ਬੀਬੀ ਪਵਨਜੀਤ ਕੌਰ ਦੇ ਭੈਣ ਜੀ ਹਨ। ਬੀਬੀ ਪਵਨਜੀਤ ਕੌਰ ਜੀ ਨਾਮਧਾਰੀ ਸਮਾਜ ਦੀ ਪ੍ਰਸਿਧ ਹਸਤੀ ਸ. ਸੇਵਾ ਸਿੰਘ ਤੰਬੂਆਂ ਵਾਲਿਆਂ ਦੇ ਘਰੋਂ ਹਨ। (ਧਰੋਂ ਲੜਕੀ ਦੇ ਪਿਤਾ ਸੰਤ ਸਤਨਾਮ ਸਿੰਘ ਜੀ ਵੀ ਸਬਰ ਸੰਤੋਖ ਵਾਲੇ ਗੁਰੂ ਘਰ ਦੇ ਪ੍ਰੇਮੀ ਸੇਵਕ ਹਨ। ਸੰਤ ਜਸਵੰਤ ਸਿੰਘ ਦੇ ਪਰਿਵਾਰ ਵਲੋਂ ਧਰਮ ਕਾਰਜਾਂ ਲਈ ਮਾਇਆ ਕਢੀ ਗਈ। ਵਰਿਆਮ ਨੂੰ ਉਹਨਾਂ ੫੦੦/- ਰੁਪਏ ਸ: ਸੇਵਾ ਸਿੰਘ ਰਾਹੀਂ ਭੇਜੇ ਹਨ।

## ਗੁਰਮੇਲ ਸਿੰਘ ਯੂ.ਕੇ. ਵਾਲੇ ਨੂੰ ਖੁਸ਼ੀਆਂ

ਸ: ਗੁਰਮੇਲ ਸਿੰਘ ਯੂ. ਕੇ. ਵਾਲਿਆਂ ਅਪਣੇ ਪੋਤਰੇ ਦੀ ਖੁਸ਼ੀ ਵਿਚ ੫੦/- ਰੁਪਏ ਵਰਿਆਮ ਨੂੰ ਸੰਤ ਹਰਬੰਸ ਸਿੰਘ ਮੈਨੇਜਰ ਸਤਿਜੁਗ ਦੀ ਹਥੀਂ ਭੇਜੇ ਹਨ।

## ਸੰਤ ਚਰਨ ਸਿੰਘ ਗੀਗੇ ਵਾਲੀਏ ਨਮਿਤ ਮੇਲਾ

ਦਿਲੀ : ਸੰਤ ਚਰਨ ਸਿੰਘ ਗੀਗੇ ਵਾਲੀਏ ਬੜੇ ਭਜਨੀਕ ਸਾਧੂ ਸਨ। ਉਹ ੭ ਫਰਵਰੀ ੧੯੯੧ ਨੂੰ ਜੀਵਨ ਯਾਤਰਾ ਸੰਪੂਰਨ ਕਰ ਗਏ ਹਨ। ਉਹਨਾਂ ਦੀ ਜੀਵ-ਆਤਮਾ ਨਮਿਤ ਮਿਤੀ ੩੦-੩-੯੧ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ, ਦਿੱਲੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਜਥੇਦਾਰ ਸੇਵਾ ਸਿੰਘ ਜੀ ਦਿਲੀ ਵਾਲੇ, ਸੰਤ ਜੀਵਨ ਸਿੰਘ ਰਵੇਲ ਸਿੰਘ ਕਵੀਸ਼ਰ, ਹਜ਼ੂਰੀ ਰਾਗੀ ਜੱਥਾ ਸੰਤ ਬਲਜੀਤ ਸਿੰਘ, ਹਰਬੰਸ ਸਿੰਘ, ਖਜ਼ਾਨ ਸਿੰਘ, ਹਰਭਜਨ ਸਿੰਘ ਹੋਰਾਂ ਕੀਰਤਨ ਕੀਤਾ ਨਾਮ ਸਿਮਰਨ ਹੋਇਆ ਅਤੇ ਗੁਰੂ ਕਾ ਲੰਗਰ ਵਰਤਾਇਆ ਗਿਆ। ਸੰਤਾਂ ਦੇ ਸਪੁਤਰਾਂ ਸੰਤ ਮੰਗਲ ਸਿੰਘ, ਸੁਰਿੰਦਰ ਸਿੰਘ ਵਲੋਂ ਧਰਮ ਕਾਰਜਾਂ ਲਈ ਕਢੀ ਮਾਇਆ ਚੋਂ ੧੦੦/- ਰੁਪਏ ਵਰਿਆਮ ਵਾਸਤੇ ਸੰਤ ਸਤਨਾਮ ਸਿੰਘ ਰਾਹੀਂ ਭੇਜੇ ਹਨ।

## ਸ਼ੁਭ ਅਨੰਦ ਕਾਰਜ

ਸੰਤ ਗੁਰਬਰਨ ਸਿੰਘ ਜੀ ਟਰੱਕਾਂ ਵਾਲੇ ਬਰਨਾਲਾ ਦੇ ਸਪੁਤਰ ਕਾਕਾ ਹਰਦੀਪ ਸਿੰਘ ਦਾ ਸ਼ੁਭ ਅਨੰਦ ਕਾਰਜ, ਬੀਬੀ ਪਰਮਜੀਤ ਕੌਰ ਸਪੁਤਰੀ ਹਰਨੇਕ ਸਿੰਘ, ਪੋਤਰੀ ਜਥੇਦਾਰ ਸ੍ਰੀਕਰਤਾਰ ਸਿੰਘ ਜੀ ਹਿੰਮਤਪੁਰਾ ਨਾਲ੨੨-੧-੯੧ ਨੂੰ ਬਸੰਤ ਪੰਚਮੀ ਤੋਂ ਅਗਲੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸ ਹਿਬ ਵਿਖੇ ਹੋਇਆ।

ਇਸ ਖੁਸ਼ੀ ਵਿਚ ੫੦/- ਰੁਪੈ ਮਾਸਕ ਵਰਿਆਮ ਲਈ ਸਹਾਇਤਾ ਭੇਜ ਰਹੇ ਹਨ, ਸੱਚੇ ਪਾਤਸ਼ਾਹ ਜੀ ਇਸ ਸੁਭਾਗ ਜੋੜੀ ਨੂੰ ਖੁਸੀਆ ਭਰਿਆ ਜੀਵਨ ਜਿਉਣ ਦੀ ਬਖਸ਼ਸ਼ ਕਰਨ !

## ਸ. ਦਇਆ ਸਿੰਘ ਦਾਰਾ ਸਲਾਮ

ਸ. ਦਇਆ ਸਿੰਘ ਦਾਰਾ ਸਲਾਮ ਤਨਜ਼ਾਨੀਆ ਵਾਲੇ ਹੌਲੇ ਤੇ ਭਾਰਤ ਆਏ । ਉਹਨਾਂ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਵੀ ਕੀਤੀ । ਉਹ ਆਪਣੇ ਛੋਟੇ ਭਰਾਤਾ ਸ. ਸਵਰਨ ਸਿੰਘ ਮਠਾੜੂ ਇਨਜੀਨਰਿੰਗ ਵਰਕਸ ਕਪੂਰਥਲਾ ਕੋਲ ਆਪਣੇ ਘਰ ਆਏ । ਮਠਾੜੂ ਪਰਿਵਾਰ ਵਲੋਂ ਆਪਣੇ ਗ੍ਰਹਿ ਵਿਖੇ ਅਖੰਡ ਪਾਠ ਕਰਵਾਏ ਗਏ । ਭੋਗ ਦੇ ਅਵਸਰ ਤੇ ੧੦੧/- ਰੁਪਏ ਸ. ਦਇਆ ਸਿੰਘ ਜੀ ਅਤੇ ੧੦੧/- ਸ. ਸਵਰਨ ਸਿੰਘ ਜੀ ਵਲੋਂ ਵਰਿਆਮ ਨੂੰ ਭੇਜੇ ਗਏ ।

## ਸਿਤਾਰਵਾਦਕ ਗੁਰਦੀਪ ਸਿੰਘ ਸੰਧੂ

ਸਿਤਾਰਵਾਦਕ ਗੁਰਦੀਪ ਸਿੰਘ ਸੰਧੂ (ਸਪੁਤਰ ਮਾਸਟਰ ਜੋਗਿੰਦਰ ਸਿੰਘ ਨਾਮਧਾਰੀ ਮੋਰੋਂ) ਨੇ ਪਿਛਲੇ ਦਿਨੀਂ ਖਾਲਸਾ ਕਾਲਜ ਫ਼ਾਰ ਵਿਮੈਨ ਲੁਧਿਆਣਾ ਵਿਖੇ ਹੋਏ ਅੰਤਰ ਕਾਲਜ ਸੰਗੀਤ ਮੁਕਾਬਲੇ ਵਿਚ ਪਹਿਲਾ ਸਥਾਨ ਪ੍ਰਾਪਤ ਕੀਤਾ । ਯਾਦ ਰਹੇ ਕਿ ਗੁਰਦੀਪ ਸਿੰਘ ਜਲੰਧਰ ਵਿਚ ਹੋਏ ਹਰੀਵੱਲਭ ਸੰਗੀਤ ਸੰਮੇਲਨ ਵਿਚ ਵਾਦਨ ਮੁਕਾਬਲਿਆਂ ਵਿਚ ਦੂਜੇ ਸਥਾਨ ਤੇ ਰਿਹਾ ਹੈ । ਗੁਰਦੀਪ ਸਿੰਘ, ਉਸਤਾਦ ਵਿਲਾਇਤ ਖਾਂ ਸਾਹਿਬ ਦੇ ਸ਼ਿਸ਼ ਸ੍ਰੀ ਵਰਿੰਦਰ ਜੀ ਤੋਂ ਸਿਤਾਰ ਦੀ ਸਿੱਖਿਆ ਗ੍ਰਹਿਣ ਕਰ ਰਿਹਾ ਹੈ ਅਤੇ ਇਸ ਉਭਰਦੇ ਕਲਾਕਾਰ ਤੋਂ ਹੋਰ ਸਫ਼ਲਤਾਵਾਂ ਦੀਆਂ ਆਸਾਂ ਹਨ ।

## ਪ੍ਰੋ: ਭੋਗਲ ਦਾ ਸਨਮਾਨ

ਗਿਆਰਾਂ ਸੌ ਰੁਪਏ ਨਕਦ, ਸ਼ਾਲ ਅਤੇ ਮੋਮੈਂਟੋ ਭੇਟ ਕਰਕੇ ਪੰਜਾਬੀ ਸਾਹਿਤ ਸਭਾ ਬਲਾਚੌਰ ਨੇ ਪੰਜਾਬੀ ਦੇ ਪ੍ਰਸਿੱਧ ਲੇਖਕ, ਆਲੋਚਕ, ਅਧਿਆਪਕ ਅਤੇ ਪੱਤਰਕਾਰ ਪ੍ਰੋ: ਪਿਆਰਾ ਸਿੰਘ ਭੋਗਲ ਨੂੰ ਚੌਥੇ ਡਾ: ਸਾਧੂ ਸਿੰਘ ਹਮਦਰਦ ਪੁਰਸਕਾਰ ਨਾਲ ਸਨਮਾਨਤ ਕੀਤਾ । ਬੀ.ਏ.ਵੀ. ਸੀਨੀਅਰ ਸੈਕੰਡਰੀ ਸਕੂਲ ਬਲਾਚੌਰ ਵਿਚ ਮਿਤੀ ੧੮ ਫਰਵਰੀ ੧੯੯੧ ਨੂੰ ਭਰਪੂਰ ਹਾਜ਼ਰੀ ਵਿਚ ਇਹ ਪਰਸਕਾਰ ਸ੍ਰੀ ਸੋਮ ਨਾਥ ਹੁਸ਼ਿਆਰਪੁਰੀ ਪੀ.ਸੀ.ਐਸ. ਡਿਵੀਜਨਲ ਮੈਨੇਜਰ ਪੰਜਾਬ ਰੋਡਵੇਜ਼ ਜਲੰਧਰ ਡਿਵੀਯਨ ਹੱਥੀਂ ਦਿਤਾ ਗਿਆ । ਅਤੇ ਸਮਾਗਮ ਦਾ ਉਦਘਾਟਨ ਸ: ਮਲਕੀਤ ਸਿੰਘ ਧਾਲੀਵਾਲ, ਐਸ.ਡੀ.ਐਮ. ਬਲਾਚੌਰ ਦੀ ਤਕਰੀਰ ਰਾਹੀਂ ਹੋਇਆ । ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਅਤੇ ਅਜੀਤ ਅਖਬਾਰ ਦੇ ਜਨਰਲ ਮੈਨੇਜਰ ਸ੍ਰੀ ਅਜੀਤ ਸੈਣੀ ਨੇ ਡਾ: ਸ: ਸਾਧੂ ਸਿੰਘ ਹਮਦਰਦ ਦੇ ਜੀਵਨ ਅਤੇ ਰਚਨਾ ਬਾਰੇ ਪੇਪਰ ਪੜ੍ਹਿਆ । ਉਹਨਾਂ ਨਾਲ ਹੀ ਅਦਾਰਾ ਅਜੀਤ ਵਲੋਂ ੨੧੦੦ ਰੁਪਏ ਦੀ ਥੈਲੀ ਸਭਾ ਦੇ ਪ੍ਰਧਾਨ ਸ: ਮਹਿੰਗਾ ਸਿੰਘ ਹੋਸ਼ ਨੂੰ ਭੇਟ ਕੀਤੀ । ਸ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਪ੍ਰੋ: ਪਿਆਰਾ ਸਿੰਘ ਭੋਗਲ ਦੇ ਜੀਵਨ ਅਤੇ ਪ੍ਰਾਪਤੀਆਂ ਦੀ ਚਰਚਾ ਕਰਦਿਆਂ ਉਹਨਾਂ ਦੇ ਜੀਵਨ ਅਤੇ ਘਾਲਣਾ ਤੋਂ ਪ੍ਰੇਰਨਾ ਲੈਣ ਲਈ ਆਗ੍ਰਹਿ ਕੀਤਾ । ਪ੍ਰੋ: ਜਸਵੰਤ ਸਿੰਘ ਗੰਢਮ ਅਤੇ ਸ੍ਰੀ ਗੁਰਮੀਤ ਪਲਾਹੀ ਨੇ ਵੀ ਭੋਗਲ ਸਾਹਿਬ ਪ੍ਰਤੀ ਅਕੀਦਤ ਪੇਸ਼ ਕਰਦਿਆਂ ਸਭਾ ਦੇ ਉਦਮ ਦੀ ਪਰਸੰਸਾ ਕੀਤੀ । ਪ੍ਰੋ: ਪਿਆਰਾ ਸਿੰਘ ਭੋਗਲ ਨੇ ਆਪਣੀ ਤਕਰੀਰ ਵਿਚ ਆਪਣਾ ਜੀਵਨ ਇਤਿਹਾਸ ਦਸਦਿਆਂ ਪੰਜਾਬੀ ਲੇਖਣੀ ਵਾਸਤੇ ਆਪਣੇ ਸੰਘਰਸ਼ ਨੂੰ ਬਿਆਨ ਕੀਤਾ ਅਤੇ ਸਭਾ ਦਾ ਧਨਵਾਦ ਕੀਤਾ । ਸਕੂਲ ਦੇ ਬੱਚਿਆਂ ਵਲੋਂ ਗੀਤ ਸੰਗੀਤ ਵੀ ਹੋਇਆ ਅਤੇ ਅੰਤ ਤੇ ਗੁਰਸ਼ਰਨ ਸਿੰਘ ਜੀ ਦੇ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਵਲੋਂ ਨਾਟਕ ਵੀ ਖੇਡੇ ਗਏ । ਮੰਚ ਦੀ ਸੰਚਾਲਣਾ ਸਭਾ ਦੇ ਜਨਰਲ ਸਕੱਤਰ ਸ: ਦੀਦਾਰ ਸ਼ੇਤਰਾ ਨੇ ਸਫਲਤਾ ਪੂਰਬਕ ਕੀਤੀ ।

## ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਹਾਕੀ ਖਿਡਾਰੀ ਕੌਮੀ ਸਿਖਲਾਈ ਕੈਂਪ ਲਈ ਚੁਣੇ ਗਏ

ਜਵਾਹਰ ਲਾਲ ਨਹਿਰੂ ਹਾਕੀ ਟੂਰਨਾਮੈਂਟ ਸੁਸਾਇਟੀ ਦਿੱਲੀ ਹਰ ਸਾਲ ਨਹਿਰੂ ਹਾਕੀ ਟੂਰਨਾਮੈਂਟ ਕਰਾਉਂਦੀ ਹੈ । ਇਸ ਸੁਸਾਇਟੀ ਦੇ ਮੁਖ ਸਰਪ੍ਰਸਤ ਭਾਰਤ ਦੇ ਰਾਸ਼ਟਰਪਤੀ ਸ੍ਰੀ ਆਰ.ਵੀ. ਰਮਨ ਹਨ, ਸਰਪ੍ਰਸਤ ਉਪ ਰਾਸ਼ਟਰਪਤੀ ਸ੍ਰੀ ਸ਼ੰਕਰ ਲਾਲ ਸ਼ਰਮਾ, ਪ੍ਰਧਾਨ ਸ੍ਰੀ ਰਾਮ ਨਿਵਾਸ ਮਿਰਧਾ ਅਤੇ ਜਨਰਲ ਸਕੱਤਰ ਕਾਮੋਡੋਰ ਜੀ. ਨੰਦੀ ਸਿੰਘ ਹਨ । ਇਸ ਸੁਸਾਇਟੀ ਵਲੋਂ ਅਕਤੂਬਰ-ਨਵੰਬਰ ੧੯੯੦ ਵਿਚ ਉਨੀਵਾਂ ਜੂਨੀਅਰ ਅਤੇ ਨੌਵਾਂ ਸਬ-ਜੂਨੀਅਰ ਹਕੀ ਟੂਰਨਾਮੈਂਟ ਕਰਵਾਇਆ ਗਿਆ ਸੀ । ਜੂਨੀਅਰ ਵਿਚ ੧੭ ਸਾਲ ਤੱਕ ਦੇ ਖਿਡਾਰੀ ਅਤੇ ਸਬ-ਜੂਨੀਅਰ ਵਿਚ ੧੫ ਸਾਲ ਤੱਕ ਖਿਡਾਰੀ ਆਉਂਦੇ ਹਨ । ਇਸ ਟੂਰਨਾਮੈਂਟ ਵਿਚ ਦਿਖਾਈ ਚੰਗੀ ਖੇਡ ਦੇ ਆਧਾਰ ਤੇ ਵੱਖ ਵੱਖ ਸੂਬਿਆਂ ਦੇ ਸਿਖਿਆ ਮਹਿਕਮੇ ਦੇ ਡਾਇਰੈਕਟਰਾਂ ਦੀਆਂ ਸਿਫਾਰਸ਼ਾਂ ਨਾਲ ਕਾਮੋਡੋਰ ਨੰਦੀ ਦੀ ਪ੍ਰਧਾਨਗੀ ਹੇਠ ਚੋਣ ਕਮੇਟੀ ਨੇ ਵੱਖ ਵੱਖ ਸਕੂਲਾਂ ਤੋਂ ਖਿਡਾਰੀਆਂ ਨੂੰ ਚੁਣ ਕੇ ਅਗੋਂ ਉਹਨਾਂ ਨੂੰ ਸਿਖਲਾਈ ਦੇਣ ਦਾ ਪ੍ਰੋਗਰਾਮ ਬਣਾਇਆ ਹੈ । ਇਸ ਕੋਚਿੰਗ ਦਾ ਮੰਤਵ ਹੈ ਅਗੋਂ ਤੋਂ ਭਾਰਤ ਦੀ ਹਾਕੀ ਦੀ ਖੇਡ ਨੂੰ

ਮਜ਼ਬੂਤ ਕਰਨਾ ਤਾਂ ਕਿ ਬਾਅਦ ਵਿਚ ਭਾਰਤ ਮੁੜ ਕੇ ਦੁਨੀਆ ਵਿਚ ਆਪਣਾ ਨਾਮ ਪੈਦਾ ਕਰ ਸਕੇ । ਬੱਚਿਆਂ ਨੂੰ ਸਿਖਲਾਈ ਇਸ ਵਿਚ ਬਹੁਤ ਮਹੱਤਵਪੂਰਨ ਸਿੱਧ ਹੋਵੇਗੀ। ਇਸ ਵਾਸਤੇ ਭਾਰਤੀ ਸਪੋਰਟਸ ਅਥਾਰਟੀ ਦੇ ਸਹਿਯੋਗ ਨਾਲ ਨਹਿਰੂ ਕਮੇਟੀ ਸਿਖਲਾਈ ਕੈਂਪ ੧੪ ਮਈ ਤੋਂ ੧੨ ਜੂਨ ੧੯੯੧ ਤੱਕ ਦਿੱਲੀ ਦੇ ਮਾਡਰਨ ਸਕੂਲ ਬਾਰਾ ਖੰਭਾ ਰੋਡ ਤੇ ਲਾ ਰਹੀ ਹੈ ਜਿਸ ਵਿਚ ਯੁਵਕ ਖਿਡਾਰੀਆਂ ਨੂੰ ਵਿਗਿਆਨਕ ਢੰਗਾਂ ਅਤੇ ਲੀਹਾਂ ਤੇ ਸਿਖਲਾਈ ਦਿਤੀ ਜਾਵੇਗੀ । ਇਸ ਕੋਚਿੰਗ ਕੈਂਪ ਵਾਸਤੇ ਪੰਜਾਬ ਵਿਚੋਂ ਕੇਵਲ ਦੋ ਸਕੂਲਾਂ ਦੇ ਹੀ ਬੱਚੇ ਲਏ ਗਏ ਹਨ । ਇਕ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਅਤੇ ਦੂਸਰਾ ਸਰਕਾਰੀ ਸਪੋਰਟਸ ਸਕੂਲ ਜਲੰਧਰ ਹੈ । ਦੋਹਾਂ ਸਕੂਲਾਂ ਚੋਂ ਹੀ ਚਾਰ ਚਾਰ ਖਿਡਾਰੀ ੧੫ ਸਾਲ ਤੱਕ ਦੇ ਗਰੁਪ ਵਿਚ ਚੁਣੇ ਗਏ ਹਨ।

ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਖਿਡਾਰੀਆਂ ਦੇ ਨਾਮ ਇਹ ਹਨ ।

**ਸਬ-ਜੂਨੀਅਰ (੧੫ ਸਾਲ ਤੱਕ) ਗਰੁਪ**

ਗੁਰਬਖ਼ਸ਼ ਸਿੰਘ (ਬੈਕ), ਲਾਲ ਸਿੰਘ (ਹਾਫ), ਗੁਰਪਾਲ ਸਿੰਘ ਅਤੇ ਬਲਵੰਤ ਸਿੰਘ (ਫਾਰਵਰਡ)

**ਜੂਨੀਅਰ (੧੭ ਸਾਲ ਤੱਕ) ਗਰੁਪ**

ਬੂਟਾ ਸਿੰਘ (ਗੋਲਕੀਪਰ) ਬਲਵਿੰਦਰ ਸਿੰਘ (ਬੈਕ) ਰਘਬੀਰ ਸਿੰਘ ਤੇ ਹਰਦਿਆਲ ਸਿੰਘ (ਫਾਰਵਰਡ) ।

ਇਹਨਾਂ ਖਿਡਾਰੀਆਂ ਨੂੰ ਸਪੋਰਟਸ ਅਥਾਰਟੀ ਆਫ ਇੰਡੀਆ ਵਲੋਂ ਨਿਯੁਕਤ ਕੀਤੇ ਗਏ ਸੰਸਾਰ ਪ੍ਰਸਿੱਧੀ ਵਾਲੇ ਓਲੰਪੀਅਨ ਖਿਡਾਰੀਆਂ ਅਤੇ ਕੋਚਾਂ ਦੁਆਰਾ ਸਿਖਲਾਈ ਦਿਤੀ ਜਾਵੇਗੀ ।

## ੧੭ਵਾਂ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ ਜਲੰਧਰ ਦਾ ੧੭ਵਾਂ ਸੰਗੀਤ ਸੰਮੇਲਨ ਉਸਤਾਦ ਬੜੇ ਗੁਲਾਮ ਅਲੀ ਖਾਂ ਸਾਹਿਬ ਦੀ ਯਾਦ ਨੂੰ ਸਮਰਪਿਤ ੨੧-੪-੧੯੯੧ ਐਤਵਾਰ ਨੂੰ ਸਵੇਰੇ ੯ ਵਜੇ ਤੋਂ ਲਾਇਨਜ਼ ਭਵਨ ਲਾਜਪਤ ਨਗਰ ਜਲੰਧਰ ਦੇ ਹਾਲ ਵਿਚ ਹੋਵੇਗਾ । ਇਹ ਸੂਚਨਾ ਦਿੰਦੇ ਹੋਏ ਮੰਚ ਦੇ ਸਕੱਤਰ ਪ੍ਰੋ: ਜੋਗਿੰਦਰ ਬਾਵਰਾ ਨੇ ਕਿਹਾ ਕਿ ਇਸ ਵਿਚ ਉਸਤਾਦ ਬਾਕਰ ਹੁਸੈਨ ਖਾਂ, ਡਾ: ਸੁਰੇਸ਼ ਸ਼ੀਖੰਡੇ, ਨਵੇਦਿਤਾ ਉਪਲ; ਸ੍ਰੀ ਪੁਰਸ਼ੋਤਮ ਮਹਿਤਾ, ਸ੍ਰ: ਮ੍ਹਿੰਦਰ ਸਿੰਘ, ਸ੍ਰੀ ਸੁਦਰਸ਼ਨ ਸ਼ਰਮਾ, ਸ੍ਰੀ ਤਿਲਕ ਰਾਜ, ਸ੍ਰੀ ਕਾਲੇ ਰਾਮ ਅਤੇ ਕਈ ਹੋਰ ਸੰਗੀਤਕਾਰ ਭਾਗ ਲੈਣਗੇ । ਇਸ ਅਵਸਰ ਉਤੇ 'ਸਬਰੰਗ' ਸੰਗੀਤ ਸਮਾਰਿਕਾ ਵੀ ਰਿਲੀਜ਼ ਕੀਤੀ ਜਾਵੇਗੀ । ਸ੍ਰੀ ਐਨ. ਕੇ. ਅਰੋੜਾ ਆਈ.ਏ.ਐਸ. ਕਮਿਸ਼ਨਰ ਜਲੰਧਰ ਮੁਖ ਮਹਿਮਾਨ ਵਜੋਂ ਪਧਾਰਨਗੇ ।

## ਨਾਮਧਾਰੀ ਟੈਲੀਫੋਨ ਡਾਇਰੈਕਟਰੀ

ਨਵੀਨ ਜੁਗ ਵਿਚ ਸਾਇੰਸ ਤਕਨਾਲੋਜੀ ਦਾ ਧਮਾਕਾ ਹੋ ਗਿਆ ਹੈ । ਏਨੀ ਸੂਟਵੀਂ ਤਰੱਕੀ ਕੀਤੀ ਹੈ ਕਿ ਦੁਨੀਆ ਸੁੰਗੜ ਕੇ ਕਲਾਵੇ ਵਿਚ ਹੀ ਆ ਗਈ ਹੈ । ਟੈਲੀਫੋਨ, ਟੈਲੀਵੀਯਨ, ਟੈਲੀਪ੍ਰਿੰਟਰ, ਟੈਲੈਕਸ, ਫੈਕਸ ਆਦਿ ਯੰਤਰਾਂ ਦੀ ਮਦਦ ਨਾਲ ਤੁਸੀਂ ਹਜ਼ਾਰਾਂ ਮੀਲਾਂ ਤੇ ਹੋਈ ਗੱਲ ਸੁਣ ਸਕਦੇ ਹੋ, ਵਾਪਰੀ ਘਟਨਾ ਵੇਖ ਸਕਦੇ ਹੋ ਅਤੇ ਚਿੱਠੀ ਲਿਖਦਿਆਂ ਸਾਰ ਹਜ਼ਾਰਾਂ ਮੀਲਾਂ ਤੇ ਬੈਠੇ ਪ੍ਰਾਪਤ ਕਰ ਸਕਦੇ ਹੋ । ਇੰਗਲੈਂਡ, ਅਮਰੀਕਾ, ਥਾਈਲੈਂਡ, ਦਿੱਲੀ, ਬੰਬਈ ਬੈਠੇ ਆਪਣੇ ਬੱਚਿਆਂ, ਆਪਣੇ ਪਿਆਰਿਆਂ ਨਾਲ ਤੁਸੀਂ ਬੋਲ ਸਾਂਝੇ ਕਰ ਸਕਦੇ ਹੋ ਜੇ ਤੁਹਾਡੇ ਕੋਲ ਯੰਤਰ ਹੋਵੇ ਅਤੇ ਅਗਲੀ ਪਾਰਟੀ ਦਾ ਨੰਬਰ ।

ਸਾਰੀ ਦੁਨੀਆ ਤੇ ਫੈਲੇ ਨਾਮਧਾਰੀਆਂ ਕੋਲ ਬਹੁਤੇਰਿਆਂ ਕੋਲ ਟੈਲੀਫੋਨ ਨੰਬਰ ਹਨ। ਹੁਣ ਉਹਨਾਂ ਨੂੰ ਇਕ ਹੀ ਪੁਸਤਕ ਵਿਚ ਛਾਪ ਦਿਤਾ ਗਿਆ ਹੈ। ਨਾਮਧਾਰੀ ਦਰਬਾਰ ਵਲੋਂ ੨੫੨ ਪੰਨਿਆਂ ਦੀ ਅੰਤਰਾਸ਼ਟਰੀ ਟੈਲੀਫੋਨ ਡਾਇਰੈਕਟਰੀ ਪ੍ਰਕਾਸ਼ਤ ਕੀਤੀ ਗਈ ਹੈ ।

ਇਸ ਵਿਚ ਭਾਰਤ ਅਤੇ ਬਾਹਰਲੇ ਦੇਸ਼ਾਂ ਵਿਚ ਰਹਿੰਦੇ ਨਾਮਧਾਰੀ ਅਤੇ ਉਹਨਾਂ ਦੇ ਸਹਿਯੋਗੀਆ ਦੇ ਨਾਮ ਪਤੇ ਪੰਜਾਬੀ ਅਤੇ ਅੰਗਰੇਜ਼ੀ ਵਿਚ ਉਹਨਾਂ ਦੇ ਅਪਣੇ ਦਫਤਰ ਅਤੇ ਘਰ ਦੇ ਟੈਲੀਫੋਨ ਨੰਬਰ ਹਨ ਜਿਨ੍ਹਾਂ ਦਾ ਅਪਣਾ ਫੋਨ ਨਹੀਂ ਉਹਨਾਂ ਦੇ ਵੀ ਕਈਆਂ ਦੇ ਹਨ । ਖਾਸ ਨੰਬਰਾਂ ਦਾ ਵੱਖਰਾ ਪੰਨਾ ਵੀ ਹੈ । ਸ਼ਹਿਰਾਂ ਦੇ ਨਾਮ ਅਤੇ ਉਹਨਾਂ ਦੇ ਕੋਡ ਨੰਬਰ ਦਰਜ ਹਨ । ਬਾਹਰਲੇ ਦੇਸ਼ਾਂ ਦੇ ਸ਼ਹਿਰਾਂ ਦੇ ਸਿੱਧੇ ਫੋਨ ਕੋਡ ਨੰਬਰ ਵੀ ਦਿਤੇ ਹਨ । ਇਹ ਡਾਇਰੈਕਟਰੀ ਕੰਮਪਿਊਟਰ ਦੀ ਮਦਦ ਨਾਲ ਅਧੁਨਿਕ ਤਕਨੀਕ ਨਾਲ ਬਹੁਤ ਸੁੰਦਰ ਛਾਪੀ ਗਈ ਹੈ । ਸ਼ੁਰੂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਇਕ ਸੁੰਦਰ ਰੰਗੀਨ ਤਸਵੀਰ ਹੈ । ਦੇਸੀ ਮਹੀਨਿਆਂ ਦਾ ਕੈਲੰਡਰ ਅਤੇ ਸੰਨ ੧੯੯੧ ਤੇ ੧੯੯੨ ਦੇ ਕੈਲੰਡਰ ਵੀ ਹਨ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਨ ਵਿਚੋਂ ਕੁਝ ਅੰਸ਼ ਹਨ। ਉਹਨਾਂ ਦੀ ਜਨਮ-ਸ਼ਤਾਬਦੀ ਨੂੰ ਇਹ ਪੁਸਤਕ ਭੇਟ ਹੈ । ਨਾਮਧਾਰੀਆਂ ਬਾਰੇ ਅੰਗਰੇਜ਼ੀ ਵਿਚ ਜਾਣਕਾਰੀ ਸ: ਹਰਵਿੰਦਰ ਸਿੰਘ ਹੰਸਪਾਲ ਜੀ ਦੀ ਲਿਖੀ ਹੋਈ ਪ੍ਰਕਾਸ਼ਤ ਹੈ ।

ਸ: ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਸ਼ਤਾਬਦੀ ਕਮੇਟੀ, ਸ: ਜਗਮੋਹਣ ਸਿੰਘ ਹੰਸਪਾਲ ਅਤੇ ਉਹਨਾਂ ਦੇ ਭਰਪੂਰ ਸਹਿਯੋਗੀਆਂ ਸ: ਰਮਨੀਕ ਸਿੰਘ, ਸ: ਜਸਬੀਰ ਸਿੰਘ, ਸ: ਗੁਰਨਾਮ ਸਿੰਘ, ਸ: ਸਚਿੰਦਰ ਸਿੰਘ, ਓਂਕਾਰ ਸਿੰਘ, ਸਤਿਨਾਮ ਸਿੰਘ ਆਦਿ ਦਾ ਉਦਮ ਸ਼ਲਾਘਾ ਯੋਗ ਹੈ।

ਇਹ ਡਾਇਰੈਕਟਰੀ ਉਹਨਾ ਕੋਲ ਵੀ ਹੋਣੀ ਲਾਜ਼ਮੀ ਹੈ ਜਿੰਨਾਂ ਕੋਲ ਟੈਲੀਫੋਨ ਨਹੀਂ ਹੈ।

ਛਾਪਕ ਹਨ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਕਮੇਟੀ ੧੨ ਪੰਡਿਤ ਪੰਤ ਮਾਰਗ ਨਵੀਂ ਦਿੱਲੀ ੧੧੦੦੦੧: ਮਿਲਣ ਦਾ ਪਤਾ ਹੈ ਸੰਤ ਸਤਿਨਾਮ ਸਿੰਘ ਨਾਮਧਾਰੀ ਧਰਮਸਾਲਾ, ਨਾਮਧਾਰੀ ਕਲੋਨੀ ਰਮੇਸ਼ ਨਗਰ ਨਵੀਂ ਦਿੱਲੀ ਅਤੇ ਨਾਮਧਾਰੀ ਮੇਲੇ। ਛੱਪੀ ਹੋਈ ਕੀਮਤ ੫੦ ਰੁਪੈ ਹੈ। ਰਿਆਇਤੀ ੨੫/- ਰੁਪੈ ਵਿਚ ਉਪਲਬਦ ਵੀ ਹੋ ਜਾਂਦੀ ਹੈ।

## ਰਿਵਾਸਲਰ

ਰਿਵਾਲਸਰ ਇਕ ਤੀਰਥ ਅਸਥਾਨ ਜੋ ਕਿ ਪਹਾੜਾਂ ਵਿਚ ਮੰਡੀ ਹਿਮਾਚਲ ਤੋਂ ਤਕਰੀਬਨ ੨੨ ਕਿਲੋਮੀਟਰ ਦੀ ਦੂਰੀ ਤੇ ਹੈ ਚਾਰੇ ਪਾਸੇ ਉਚੇ ਉਚੇ ਪਹਾੜ ਵਿਚ ਵਸਿਆ ਹੋਇਆ ਛੋਟਾ ਜਿਹਾ ਸ਼ਹਿਰ ਜਿਥੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਗੁਰੂ ਪ੍ਰਤਾਪ ਸਿੰਘ ਜੀ ਅਤੇ ਹੁਣ ਵਕਤ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚਰਨ ਪਾਕੇ ਪਵਿੱਤਰ ਕੀਤਾ ਇਥੇ ਪਹਾੜੀ ਦੀ ਉਚੀ ਚੋਟੀ ਤੇ ਬਣਿਆਂ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦਵਾਰਾ ਸ਼ਹਿਰ ਦੇ ਵਿਚਕਾਰ ਵੱਡਾ ਸਰੋਵਰ ਜਿਸਦਾ ਕੋਈ ਅੰਤ ਨਹੀਂ ਸਰੋਵਰ ਦੇ ਕਿਨਾਰੇ ਤਿਬਤੀਆਂ ਦਾ ਬਹੁਤ ਵੱਡਾ ਮੰਦਰ ਅਤੇ ਇਕ ਹੋਰ ਮੰਦਰ ਸਾਹਮਣੇ ਦੂਸਰੀ ਪਹਾੜੀ ਤੇ ਕੁੰਤੀਸਰ। ਜਿਥੇ ਸੱਤ ਸਰੋਵਰ ਹਨ। ਰਿਵਾਲਸਰ ਤੋਂ ਥੋੜੀ ਦੂਰ ਇਕ ਕੋਠੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਏਥੇ ਸੰਤ ਪੂਰਨ ਸਿੰਘ ਜੀ ੧੯੮੦ ਤੋਂ ਲੈਕੇ ਹਰ ਸਾਲ ਬਹੁਤ ਵੱਡਾ ਮੇਲਾ ਕਰਵਾਂਦੇ ਜਿਸ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਹਵਨ ਪਾਠ ਅਤੇ ਸਾਰੇ ਸ਼ਹਿਰ ਵਾਲਿਆਂ ਦਾ ਵੱਡਾ ਲੰਗਰ ਕਰਵਾਉਂਦੇ ਚੜ੍ਹਾਈ ਕਰਨ ਤੋਂ ਕੁਛ ਦਿਨ ਪਹਿਲੇ ਉਥੇ ਵੱਡਾ ਮੇਲਾ ਕੀਤਾ ਅਤੇ ਉਹਨਾਂ ਨੇ ਹੁਕਮ ਕੀਤਾ ਇਥੇ ਸਾਧ ਸੰਗਤ ਵਾਸਤੇ ਜਗਹ ਬਣਾਈ ਜਾਵੇ। ਸਚੇ ਪਾਤਸ਼ਾਹ ਜੀ ਨੇ ਮੰਜੂਰੀ ਦੇ ਦਿਤੀ ਹੈ। ਜਗਹ ਦਾ ਇੰਤਜ਼ਾਮ ਹੋ ਗਿਆ ਹੈ ਉਗਰਾਹੀ ਸ਼ੁਰੂ ਕਰ ਦਿਤੀ ਗਈ ਹੈ। ਸਾਧ ਸੰਗਤ ਦੇ ਚਰਨਾਂ ਵਿਚ ਬੇਨਤੀ ਹੈ ਵੱਧ ਤੋਂ ਵੱਧ ਹਿੱਸਾ ਪਾਕੇ ਸਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਜਿਹੜੀ ਉਗਰਾਹੀ ਆਈ ਹੈ ਉਸਦਾ ਵੇਰਵਾ ਇਸ ਪ੍ਰਕਾਰ ਹੈ।

| | | |
|---|---|---|
| ਗੁਪਤਦਾਨ ਲੁਧਿਆਣਾ | | 5000-00 |
| ,, | ,, | 3000-00 |
| ,, | ,, | 2000-00 |
| ,, | ,, | 5000-00 |
| ,, | ,, | 3000-00 |
| ,, | ,, | 5000-00 |
| ,, | ਅੰਮ੍ਰਿਤਸਰ | 5000-00 |
| ,, | ,, | 5000-00 |
| ਸੰਤ ਗੁਰਦਿਆਲ ਸਿੰਘ ਭੁੱਤਰ | | 400-00 |
| ,, ਰਵੇਲ ਸਿੰਘ ਜੀ ਬਾਜਵਾ | | 250-00 |
| ,, ਭਗਵੰਤ ,, | ਗੋਹਰ | 101-00 |
| ,, ਪ੍ਰਿਥੀਪਾਲ ਸਿੰਘ | | 51-00 |
| ,, ਜਗਜੀਤ ,, | | 101-00 |
| ਮਦਨ ਸਿੰਘ ਥੋਨਾਗ | | 101-00 |
| ਕੁਲਵੰਤ ,, | | 101-00 |

ਜੇ ਕਿਸੇ ਸੱਜਨ ਨੇ ਬਾਹਰੋਂ ਡਰਾਫਟ ਭੇਜਣਾ ਹੋਵੇ ਤਾਂ ਇਸ ਪਤੇ ਤੇ ਭੇਜਣ—ਨਾਮਧਾਰੀ ਧਰਮਸਾਲਾ ਰਿਵਾਲਸਰ ਮਾਰਫਤ ਸੂਬਾ ਜੈਮਲ ਸਿੰਘ ਜੀ ਨਾਮਧਾਰੀ ਗਾਂਧੀ ਚੌਕ ਮੰਡੀ (ਹਿ: ਪ੍ਰ:)।

ਤਰਲੋਕ ਸਿੰਘ ਨੰਬਰਦਾਰ
ਮੰਡੀ

## ਰੰਧਾਵਾ ਦੇ ਨਾਵਲ 'ਸੂਰਜ ਗ੍ਰਹਿਣ' ਨੂੰ ਇਨਾਮ

ਪਾਕਿਸਤਾਨ ਦੇ ਪ੍ਰਸਿੱਧ ਲੇਖਕ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਦੇ ਨਵੇਂ ਨਾਵਲ "ਸੂਰਜ ਗ੍ਰਹਿਣ" ਨੂੰ ਪਾਕਿਸਤਾਨ ਅਕਾਦਮੀ ਆਫ਼ ਲੈਟਰਜ਼ ਵਲੋਂ ੨੦,੦੦੦/- ਰੁਪਏ ਦੇ ਨਕਦ ਇਨਾਮ ਨਾਲ ਸਨਮਾਨਤ ਕਰਨ ਦਾ ਐਲਾਨ ਕੀਤਾ ਗਿਆ ਹੈ। ਇਹ ਐਲਾਨ ਪਾਕਿਸਤਾਨ ਦੇ ਪ੍ਰਧਾਨ ਮੰਤਰੀ ਜਨਾਬ ਨਵਾਜ਼ ਸ਼ਰੀਫ ਨੇ ਕਰਦਿਆਂ ਸੂਰਜ ਗ੍ਰਹਿਣ ਨੂੰ ਪੰਦਰਵੀਂ ਸਦੀ ਹਿਜਰੀ ਦਾਂ ਸਰਵੋਤਮ ਨਾਵਲ ਕਰਾਰ ਦਿੱਤਾ ਹੈ।

ਪਾਕਿਸਤਾਨ ਅਕਾਦਮੀ ਆਫ਼ ਲੈਟਰਜ਼ ਖੇਤਰੀ ਭਾਸ਼ਾਵਾਂ ਸਿੰਧੀ, ਬਲੋਚੀ, ਪਸ਼ਤੋ, ਸਮਾਇਕੀ ਆਦਿ ਦੀਆਂ ਬਿਹਤਰ ਪੁਸਤਕਾਂ ਲਈ ੨੦,੦੦੦/- ਰੁਪਏ ਅਤੇ ਉਰਦੂ ਪੁਸਤਕਾਂ ਲਈ ੪੦,੦੦੦/- ਰੁਪਏ ਦਾ ਨਕਦ ਇਨਾਮ ਦੇਂਦੀ ਹੈ।

ਇਸ ਤੋਂ ਪਹਿਲਾਂ ਅਫ਼ਜ਼ਲ ਦੇ ਨਾਵਲਾਂ ਦੀਵਾ ਤੇ ਦਰਿਆ (੧੯੬੧) ਦੁਆਬਾ (੧੯੮੧) ਨੂੰ ਰਾਈਟਰਜ਼ ਗਿਲਡ ਵਲੋਂ ਸਨਮਾਨਤ ਕਰਨ ਤੋਂ ਇਲਾਵਾ ਇਆਪਾ ਸੰਸਥਾ ਕੈਨੇਡਾ ਵਲੋਂ ੧੯੮੬ ਵਿਚ ਰੰਧਾਵਾ ਨੂੰ ਅੰਤਰ-ਰਾਸ਼ਟਰੀ ਸ਼੍ਰੋਮਣੀ ਸਾਹਿਤਕਾਰ ਵਜੋਂ ਵੀ ਸਨਮਾਨਿਤ ਕੀਤਾ ਜਾ ਚੁੱਕਾ ਹੈ।

—ਜਤਿੰਦਰਪਾਲ ਸਿੰਘ ਜੌਲੀ



ਉਪਰਲੀ ਤਸਵੀਰ ਵਿਚ ਸ਼ਤਿਗੁਰੂ ਜਗਜੀਤ ਸਿੰਘ ਜੀ ਨਾਲ ਦਿਖਾਈ ਦੇ ਰਹੇ ਹਨ ਮਹਾਰਾਜ ਬੀਰ ਸਿੰਘ ਜੀ, ਸ; ਹਰਵਿੰਦਰ ਸਿੰਘ ਹੰਸਪਾਲ, ਸੰਤ ਦਿਆਲ਼ ਸਿੰਘ, ਸੰਤ ਬਲਜੀਤ ਸਿੰਘ ਆਦਿ ।

ਥੱਲੇ : ਥਾਈਲੈਂਡ ਦੇ ਸੇਠ ਸੁਰਮ੍ਰਿਤ ਸਿੰਘ ਜ਼ਿਨ੍ਹਾਂ ਸਾਰਾ ਸਾਲ ਮੇਲਾ ਕਰਵਾਇਆ, ਆਪਣੇ ਸਹਿਯੋਗੀਆਂ ਨਾਲ ਸਤਿਗੁਰੂ ਜੀ ਨੂੰ ਭੇਟਾ ਅਰਪਿਤ ਕਰਦੇ ਹੋਏ (ਇਹ ਤਸਵੀਰ ਪਿਛਲੇ ਜੱਪ ਪ੍ਰਯੋਗ ਮੇਲੇ ਦੀ ਹੈ)

Registered No. PB/JL—253 **MONTHLY WARIAM** APRIL 1991
Ladowali Rd, Jalandhar-144001.
Registered with the Registrar of News Papers for India No. 26453/75

## ਹਲਾ ਮਹੱਲਾ ਸ੍ਰੀ ਭੈਣੀ ਸਾਹਿਬ ੧੯੯੧



ਉਪਰ : ਕਾਕਾ ਜੈ ਸਿੰਘ ਜੀ ਕਥਾ ਕਰਦੇ ਹੋਏ ।
ਵਿਚਕਾਰ : ਅਕੈਡਮੀ ਦੇ "ਬੁੱਢਾ ਦਲ" ਦਾ ਦੀਵਾਨ ।
ਥੱਲੇ : ਇਕ ਛੋਟਾ ਬੱਚਾ ਦੀਵਾਨ ਦੀ ਸਮਾਪਤੀ ਦੀ ਅਰਦਾਸ ਕਰਦਾ ਹੋਇਆ ।